# ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਸਮਾਗਮ



ਪ੍ਰੋਗਰਾਮ ਸ਼ੁਰੂ ਕਰਨ ਤੋਂ ਪਹਿਲਾਂ ਆਸ਼ੀਰਵਾਦ ਮੰਗਦੇ ਪ੍ਰਸਿਧ ਕਥਕ ਨ੍ਰਿਤਕਾਰ ਪੰਡਿਤ ਦੁਰਗਾ ਲਾਲ



ਰਾਜਨ ਮਿਸ਼ਰਾ-ਸਾਜਨ ਮਿਸ਼ਰਾ ਦੁਆਰਾ ਗਾਇਨ ਵਿਚ ਯੁਗਲ-ਬੰਦੀ। ਤਬਲੇ ਤੇ ਸੁਖਵਿੰਦਰ ਸਿੰਘ ਪਿੰਕੀ,
ਹਾਰਮੋਨੀਅਮ ਤੇ ਬਲਜੀਤ ਸਿੰਘ

# ਇਕ ਮਹਾਨ ਆਤਮਾ ਬੀਬੀ ਮਹਿੰਦਰ ਕੌਰ



ਸਵ: ਬੀਬੀ ਮਹਿੰਦਰ ਕੌਰ ਆਪਣੇ ਪਤੀ ਸੇਠ ਤਰਲੋਕ ਸਿੰਘ ਸਹਿਤ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ

ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤਰਲੋਕ ਸਿੰਘ ਚਾਵਲਾ ਨੂੰ ਸਾਥੋਂ ਵਿਛੜਿਆਂ ੩ ਸਾਲ ਹੋ ਗਏ ਹਨ ਪਰ ਉਹਨਾਂ ਦੀ ਯਾਦ ਦੀ ਮਹਿਕ ਅਜੇ ਵੀ ਤਾਜ਼ਾ ਹੈ । ਬੀਬੀ ਮਹਿੰਦਰ ਕੌਰ ਇਕ ਆਦਰਸ਼ ਵਿਅਕਤੀ ਸਨ । ਸ਼ਰਧਾ ਭਗਤੀ ਅਤੇ ਸੇਵਾ ਦੀ ਸਾਕਾਰ ਮੂਰਤ । ਪੂਸਾ ਰੋਡ ਉਤੇ ਉਹਨਾਂ ਦਾ ਨਿਵਾਸ ਅਸਥਾਨ ਨਿਤ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਚਰਨਾਂ ਦੇ ਸਪਰਸ਼ ਵਾਸਤੇ ਉਡੀਕਵਾਨ ਰਹਿੰਦਾ । ਸਤਿਗੁਰੂ ਜੀ ਦੀ ਆਮਦ ਸਾਧ ਸੰਗਤ ਅਤੇ 'ਛੋਟੇ ਵੱਡੇ' ਲੋਕਾਂ ਦੇ ਉਥੇ ਪਧਾਰਨ ਦਾ ਕਾਰਨ ਬਣਦੀ । ਕਿਸ ਦੇ ਅਜਿਹੇ ਭਾਗ ਹੋਣੇ ਹਨ ਕਿ ਇਕ ਪਾਸੇ ਦੀਨ ਅਤੇ ਦੂਜੇ ਪਾਸੇ ਦੁਨੀ ਵਿਚ ਭਰਪੂਰ ਮਾਨਤਾ ਹੋਵੇ । ਇਕ ਪਾਸੇ ਧਨ ਦੌਲਤ ਅਤੇ ਐਸ਼ਵਰਜ ਦੀ ਸਿਖਰ ਹੋਵੇ ਤੇ ਦੂਜੇ ਪਾਸੇ ਮਨ ਦੀ ਗਰੀਬੀ ਅਤੇ ਨਿਰਮਾਨਤਾ ਦਾ ਅੰਤ ਨਾ ਹੋਵੇ । ਇਕ ਪਾਸੇ ਨੌਕਰ ਚਾਕਰ ਹੱਥ ਬੰਨ ਖਲੋਤੇ ਹੋਣ, ਦੂਜੇ ਪਾਸੇ ਬੀਬੀ ਦੇ ਹੱਥ ਭਾਂਡੇ ਮਾਂਜਦਿਆਂ ਤੇ ਆਟਾ ਗੁੰਨ੍ਹਦਿਆਂ ਅਰਕਾਂ ਤੀਕ ਲਿਬੜੇ ਹੋਣ । ਬੀਬੀ ਮਹਿੰਦਰ ਕੌਰ ਇਕ ਐਸੀ ਖੁਸ਼ ਨਸੀਬ ਆਤਮਾ ਸੀ ਜਿਸ ਨੂੰ ਇਹ ਮਾਨ ਪ੍ਰਾਪਤ ਸੀ ਕਿ ਉਹ ਰਾਜ ਯੋਗੀ ਬਾਪ ਦੀ ਧੀ ਸੀ । ਉਹ ਸੰਤ ਸਰੂਪ ਧਨ ਕੁਬੇਰ ਦਰਵੇਸ਼ ਦੀ ਪਤਨੀ ਸੀ । ਉਹ ਸੰਪੂਰਨ ਆਗਿਆਕਾਰ, ਸੁੰਦਰ ਸੁਸ਼ੀਲ ਅਤੇ ਭਗਤ ਸਤ ਪੁਤਰਾਂ ਦੀ ਮਾਂ ਸੀ । ਉਹ ਦਰਿਆ ਦੀ ਰਵਾਨੀ ਵਾਂਗ ਇਸ ਸੰਸਾਰ ਤੇ ਵਿਚਰੀ ਅਤੇ ਇਸ ਦੀਆਂ ਲਹਿਰਾਂ ਵਾਂਗ ਹਸਦੀ ਖੇਡਦੀ ਖੁਸ਼ੀ ਖੁਸ਼ੀ ਬ੍ਰਹਮ ਸਾਗਰ ਵਿਚ ਲੀਨ ਹੋ ਗਈ । ਆਪਣੀ ਅਮਿਟ ਛਾਪ ਛਡਦੀ ਹੋਈ ਉਹ ਵਿਦਾ ਹੋਈ । ਬੀਬੀ ਮਹਿੰਦਰ ਕੌਰ ਦੀ ਤੀਸਰੀ ਬਰਸੀ ੧-੯-੮੮ ਦੇ ਅਵਸਰ ਤੇ ਅਸੀਂ ਇਸ ਮਹਾਨ ਆਤਮਾ ਨੂੰ ਸ਼ਾਬਦਿਕ ਸ਼ਰਧਾ ਪੁਸ਼ਪ ਭੇਟ ਕਰਦੇ ਹਾਂ ।

—ਜਗਦੀਸ਼ ਸਿੰਘ

(—ਸ੍ਰੀ ਪ੍ਰੀਤਮ ਸਿੰਘ ਕਵੀ ਦਾ ਲੇਖ "ਮਹਿੰਦਰ ਕੌਰ ਮੁੜ ਜੀਓ ਪਈ" ਪੰਨਾ ੩੫ ਤੇ ਵੇਖੋ)

ਵਰਿਆਮ
ਅਗਸਤ—ਸਤੰਬਰ—੧੯੮੮ ਜਿਲਦ ੧੩ ਅੰਕ : ੧੦—੧੧
ਸੰਪਾਦਕ : ਜਗਦੀਸ਼ ਸਿੰਘ

## ਤ ਤ ਕ ਰਾ




| ਦਫਤਰ ਦਾ ਪਤਾ : | Office Address |
|---|---|
| ਮਾਸਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਨੇੜੇ ਮਦਨ ਫਲੌਰ ਮਿਲ) | Ladowali Road |
| ਜਲੰਧਰ-੧੪੪੦੦੧ | (Near Madan Flour Mill |
| ਫੋਨ : ੭੧੨੦੪ ਪੀ. ਪੀ. | Jalandhar-144001 |
| ਫੋਨ : ੭੭੩੫੬ ਪੀ.ਪੀ. | Phone : 77356 PP 71204 PP |


ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਬਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |

ਅੱਜ ਚਾਰ ਆਠਿਆਂ ਵਾਲੇ ਦਿਨ ੮-੮-੮੮ ਨੂੰ ਮੈਂ ਆਪ ਜੀ ਨੂੰ ਯਾਦ ਕਰ ਰਿਹਾ ਹਾਂ "ਵਰਿਆਮ" ਨੇ ਪਿਛਲੇ ਚਾਰ ਪੰਜ ਮਹੀਨੇ ਤੋਂ ਆਪਣੇ ਆਪ ਵਿਚ ਅਜੇਹੀ ਤਬਦੀਲੀ ਲਿਆਂਦੀ ਹੈ ਕਿ ਕਥਨ ਤੋਂ ਬਾਹਰ ਹੈ। ਚੰਗੇ ਲੇਖਕਾਂ ਦੀਆਂ ਰਚਨਾਵਾਂ ਤੁਹਾਡਾ ਸਫਰਨਾਮਾ ਤੇ ਪੰਜਾਬ ਬਾਰੇ ਤੁਹਾਡੀ ਠੋਸ ਰਾਏ ਨੇ ਸੱਚ ਜਾਨਿਓਂ ਕਾਇਲ ਹੀ ਕਰ ਦਿਤਾ ਹੈ। ਤੁਹਾਡਾ ਸਫਰ-ਨਾਮਾ ਤਾਂ ਬੱਸ ਸਾਨੂੰ ਰੂਸ-ਯਤਾਤਰਾ ਘਰ ਬੈਠੇ ਹੀ ਕਰਵਾ ਰਿਹਾ ਹੈ। ਰੂਸ ਜਿਨੂੰ ਮੇਰੇ ਵਰਗਿਆਂ ਸਿਰਫ ਨਕਸ਼ੇ ਤੇ ਹੀ ਦੇਖਿਆ ਸੀ। ਅੱਜ ਤੁਹਾਡੇ ਰਾਹੀਂ ਰੂਸ ਦੇ ਅੰਦਰ ਵੀ ਪੂਰੀ ਤਰ੍ਹਾਂ ਝਾਤੀ ਮਾਰ ਸਕੇ ਹਾਂ। ਆਕਾਰੋਂ ਛੋਟਾ ਹੁੰਦਾ ਹੋਇਆ ਵੀ ਵਰਿਆਮ ਮੈਟਰ ਵਲੋਂ ਬਹੁਤ ਤੜਕ ਮੜਕ ਰਸਾਲਿਆਂ ਨੂੰ ਮਾਤ ਪਾ ਰਿਹਾ ਹੈ। ਠੀਕ ਹੈ ਚੰਗੀ ਦਵਾਈ ਤਾਂ ਕੱਖ ਤੇ ਪਾ ਕੇ ਹੀ ਦਿਤੀ ਜਾਂਦੀ ਏ ਤੇ ਕਾਟ ਵੀ ਕਰਦੀ ਏ। ਪੁੜੀਆਂ ਦੀਆਂ ਪੰਡਾਂ ਬੰਨ੍ਹਿਆਂ ਤੇ ਬਹੁਤਾ ਆਰਾਮ ਨਹੀਂ ਆਉਂਦਾ। ਏਸ ਗਏ ਗੁਜ਼ਰੇ ਜ਼ਮਾਨੇ ਵਿਚ ਵੀ ਤੁਸੀਂ ਆਪਣੀ ਹੋਂਦ ਕਾਇਮ ਰੱਖ ਰਹੇ ਹੋ। ਇਹ ਤੁਹਾਡੀ ਹਿੰਮਤ ਤੇ ਗੁਰੂ-ਕਿਰਪਾ ਦਾ ਹੀ ਨਤੀਜਾ ਹੈ। ਚਾਰ ਨਾਇਆਂ ੯-੯-੯੯ ਤਕ ਸ਼ਾਲਾ। ਵਰਿਆਮ ਬਹੁਤ ਵੱਡਾ ਹੋ ਚੁਕਾ ਹੋਵੇ। ਆਪਣੀ ਹੱਕ ਦੀ ਆਵਾਜ਼ ਸਭ ਪੰਜਾਬੀ ਪੜ੍ਹਿਆਂ ਤਕ ਪੁਚਾ ਰਿਹਾ ਹੋਵੇ। ਉਦੋਂ ਵੀਹਵੀਂ ਸਦੀ ਨੂੰ ਵਰਿਆਮ ਅਲਵਿਦਾ ਕਹਿ ਰਿਹਾ ਹੋਵੇਗਾ ਤੇ ਇਕੀਵੀਂ ਸਦੀ ਲਈ ਪਰ ਤੋਲ ਰਿਹਾ ਹੋਵੇ। ਰੱਬ ਕਰੇ ਮੈਂ ਉਹ ਦਿਨ ਜ਼ਰੂਰ ਵੇਖ ਸਕਾਂ।

ਅਮਰੀਕ ਸਿੰਘ
ਅਮਰਾਸਰ (ਸਿਰਸਾ)

## ਮੁਖ ਪੰਨੇ ਦੀ ਫੋਟੋ

—(ਉਪਰ) ਸ੍ਰੀ ਭੈਣੀ ਸਾਹਿਬ ਵਿਚ ੧੦ ਅਗਸਤ ਨੂੰ ਇਕ ਸੰਗੀਤ ਸੰਮੇਲਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤ੍ਰ ਛਾਇਆ ਹੇਠ ਹੋਇਆ। ਤਸਵੀਰ ਵਿਚ ਸਤਿਗੁਰੂ ਜੀ ਦੇ ਸਜੇ ਹੱਥ ਉਸਤਾਦ ਵਲਾਇਤ ਖਾਂ, ਪੰਡਿਤ ਕਿਸ਼ਨ ਮਹਾਰਾਜ ਅਤੇ ਰਾਜਨ-ਸਾਜਨ ਮਿਸ਼ਰਾ ਬੰਧੂ ਬੈਠੇ ਹਨ।

—(ਥਲੇ) ਉਸਤਾਦ ਵਲਾਇਤ ਖਾਂ ਸਿਤਾਰ ਵਾਦਨ ਕਰਦੇ ਹੋਏ ਨਾਲ ਕਿਸ਼ਨ ਮਹਾਰਾਜ ਤਬਲਾ ਸੰਗਤ ਕਰਦੇ ਹੋਏ।

ਸੰਪਾਦਕੀ

# ਅਜੀਤ ਵਿਰੁਧ ਕੇਸ

ਅਜੀਤ ਅਖਬਾਰ ਦੇ ਸੰਪਾਦਕ ਸ: ਬਰਜਿੰਦਰ ਸਿੰਘ ਅਤੇ ਅਖਬਾਰ ਨਾਲ ਸੰਬੰਧਤ ਤਿੰਨ ਹੋਰ ਵਿਅਕਤੀਆਂ ਤੇ ਪੰਜਾਬ ਸਰਕਾਰ ਨੇ ਦੇਸ਼ ਧਰੋਹੀ ਦਾ ਕੇਸ ਕਰਨ ਲਗਿਆਂ ਠੀਕ ਸੋਚਿਆ ਨਹੀਂ ਜਾਪਦਾ। ਇਸ ਕੇਸ ਦਾ ਕਾਰਨ ਇਕ ਇਸ਼ਤਿਹਾਰ ਦਸਿਆ ਜਾਂਦਾ ਹੈ ਜੋ ਅਤਿਵਾਦੀ 'ਜਨਰਲ ਲਾਭ ਸਿੰਘ' ਉਰਫ਼ ਸੁੱਖਾ ਸਿਪਾਹੀ ਦੇ ਭੋਗ ਦੇ ਸੰਬੰਧ ਵਿਚ ਪ੍ਰਕਾਸ਼ਤ ਹੋਇਆ। ਕੁਝ ਸਮੇਂ ਤੋਂ ਵੱਖ ਵੱਖ ਅਖਬਾਰਾਂ ਵਿਚ ਅਜਿਹੇ ਭੋਗਾਂ ਦੇ ਇਸ਼ਤਿਹਾਰ ਤਸਵੀਰਾਂ ਸਮੇਤ ਛਪਦੇ ਰਹੇ ਹਨ। ਬਹੁਤ ਸਾਰੀਆਂ ਅਖਬਾਰਾਂ ਵਿਚ ਅਤਿਵਾਦੀ ਜਥੇਬੰਦੀਆਂ ਦੇ ਬਿਆਨ ਵੀ ਛਪਦੇ ਰਹੇ ਹਨ। ਸਮਝਿਆ ਇਹ ਹੀ ਜਾਂਦਾ ਰਿਹਾ ਹੈ ਕਿ ਇਕ ਤਾਂ ਪ੍ਰਸਥਿਤੀਆਂ ਇਹੋ ਜਿਹੀਆਂ ਅਸਾਧਾਰਨ ਹਨ ਅਤੇ ਦੂਜਾ ਸਰਕਾਰ ਦੀ ਪਹੁੰਚ ਉਦਾਰਵਾਦੀ ਹੈ। ਜਿਸ ਕਾਰਨ ਇਹ ਸਾਰੀ ਸਾਮਗਰੀ ਪ੍ਰਕਾਸ਼ਤ ਹੁੰਦੀ ਰਹੀ ਹੈ।

ਅਜੀਤ ਇਕ ਜ਼ੁਮੇਵਾਰ ਅਖਬਾਰ ਹੈ ਅਤੇ ਪੰਜਾਬੀ ਵਿਚ ਸਭ ਤੋਂ ਵੱਧ ਪੜ੍ਹਿਆ ਜਾਂਦਾ ਹੈ। ਇਸ ਦੇ ਸੰਪਾਦਕ ਸ: ਬਰਜਿੰਦਰ ਸਿੰਘ ਨੇ ਪੰਜਾਬੀ ਪੱਤਰਕਾਰੀ ਵਿਚ ਨਵੀਆਂ ਲੀਹਾਂ ਪਾਈਆਂ ਹਨ ਅਤੇ ਇਸ ਨੂੰ ਪੁਰਾਣੀ ਫਿਰਕਾਪ੍ਰਸਤੀ ਦੀ ਜਿਲ੍ਹਣ ਵਿਚੋਂ ਕੱਢ ਕੇ ਇਕ ਸੰਤੁਲਿਤ ਦ੍ਰਿਸ਼ਟੀ ਵਾਲਾ ਪਰਚਾ ਬਨਾਉਣ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਇਹ ਸਰਕਾਰ ਦੇ ਸੋਹਲੇ ਨਾ ਗਾਉਂਦਾ ਹੋਵੇ ਪਰ ਕਿਸੇ ਹੋਰ ਦੀ ਝੋਲੀ ਚੁੱਕੀ ਵੀ ਨਹੀਂ ਕਰਦਾ। ਪੰਜਾਬ ਵਿਚ ਜੋ ਅਸਾਧਾਰਨ ਪ੍ਰਸਥਿਤੀ ਬਣੀ ਹੋਈ ਹੈ ਉਹ ਕਿਸੇ ਤੋਂ ਗੁੱਝੀ ਨਹੀਂ। ਅਜਿਹੇ ਨਾਜ਼ਕ ਸਮੇਂ ਬਹੁਤ ਸਾਰੇ ਦਬਾਵਾਂ, ਪ੍ਰਲੋਭਣਾਂ, ਖਤਰਿਆਂ ਅਤੇ ਭਾਵਕਤਾ ਦੇ ਸਨਮੁਖ ਸਾਬਤ ਕਦਮ ਰਹਿਣਾ ਕੋਈ ਸੌਖਾ ਕੰਮ ਨਹੀਂ ਹੁੰਦਾ।ਅਜੀਤ ਦੇ ਦੇਸ਼ ਅਤੇ ਸੂਬੇ ਪ੍ਰਤੀ ਹਿੱਤਾਂ ਦੇ ਸਮੁਚੇ ਕਰੈਕਟਰ ਨੂੰ ਨਜ਼ਰ-ਅੰਦਾਜ਼ ਕਰਕੇ ਕੇਵਲ ਇਕ ਇਸ਼ਤਿਹਾਰ ਦੀ ਬਿਨਾ ਤੇ ਦੇਸ਼ ਧਰੋਹ ਦਾ ਕੇਸ ਕਰਨਾ ਅਧਿਕਾਰੀਆਂ ਦੀ ਸੋਚ ਦੀ ਕਚਿਆਈ ਜ਼ਾਹਰ ਕਰਦਾ ਹੈ। ਆਖਰ ਦੇਸ਼ ਧਰੋਹ ਦਾ ਇਲਜ਼ਾਮ ਛੋਟਾ ਤਾਂ ਨਹੀਂ। ਇਸ ਮਾਮਲੇ ਨੂੰ ਲੈ ਕੇ ਲੋਕਾਂ ਵਲੋਂ ਜੋ ਅਥਾਹ ਰੋਸ ਪ੍ਰਗਟ ਕੀਤਾ ਗਿਆ ਹੈ ਉਹ ਫਿਰਕਿਆਂ ਤੇ ਪਾਰਟੀਆਂ ਦੇ ਹੱਦ ਬੰਨੇ ਟੱਪ ਗਿਆ ਹੈ। ਜੇ ਦੇਸ਼ ਦੀ ਸਰਕਾਰ ਚਾਹੁੰਦੀ ਹੈ ਕਿ ਪੰਜਾਬ ਵਿਚ ਅਮਨ ਹੋਵੇ ਤਾਂ ਠੀਕ ਰਸਤਾ ਤਾਂ ਇਹ ਹੈ ਕਿ ਦੋਸਤਾਂ ਨੂੰ ਹੋਰ ਦੋਸਤ ਬਣਾਇਆ ਜਾਵੇ ਅਤੇ ਵਿਰੋਧੀਆਂ ਨੂੰ ਵੀ ਕਾਇਲ ਕਰ ਕੇ ਠੀਕ ਰਸਤੇ ਪਾਇਆ ਜਾਵੇ ਨਾ ਕਿ ਮੁਖਾਲਫਤ ਦਾ ਘੇਰਾ ਵਿਸ਼ਾਲ ਕੀਤਾ ਜਾਵੇ। ਇਸ਼ਤਿਹਾਰਾਂ ਸੰਬੰਧੀ ਕੇਸ ਕਰਨ ਦੀ ਉਂਜ ਵੀ ਲੋੜ ਨਹੀਂ ਸੀ। ਇਸ ਮੰਤਵ ਲਈ ਹੋਰ ਬਹੁਤ ਸਾਰੇ ਰਾਹ ਹੈ ਸਨ ਜੋ ਅਪਣਾਏ ਨਾ ਗਏ। ਸੱਚੀ ਸੁੱਚੀ ਭਾਵਨਾ ਅਧੀਨ ਹੀ ਪਾਰਲੀਮੈਂਟ ਦੇ ੨੯ ਮੈਂਬਰਾਂ ਨੇ ਪ੍ਰਧਾਨ ਮੰਤਰੀ ਨੂੰ ਚਿੱਠੀ ਲਿਖ ਕੇ ਬੇਨਤੀ ਕੀਤੀ ਸੀ ਕਿ ਅਜੀਤ ਵਿਰੁਧ ਇਹ ਕੇਸ ਵਾਪਸ ਲੈ ਲਿਆ ਜਾਵੇ। ਜੇ ਪ੍ਰਧਾਨ ਮੰਤਰੀ ਅਜਿਹੀ 'ਅਰਜ਼' ਮੰਨ ਲੈਂਦੇ ਤਾਂ ਇਹ ਸਾਰਾ ਮਾਮਲਾ ਵਧੀਆ ਢੰਗ ਨਾਲ ਨਜਿਠਿਆ ਜਾਂਦਾ। ਸਾਰੀਆਂ ਧਿਰਾਂ ਦੀ ਵਡਿਆਈ ਵੀ ਬਣੀ ਰਹਿੰਦੀ ਅਤੇ ਮਕਸਦ ਵੀ ਹੱਲ ਹੋ ਜਾਂਦਾ। ਪਰ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਵਿਚ ਇਸ ਮਾਮਲੇ ਦੀ ਆੜ ਵਿਚ ਵਿਰੋਧੀ ਧਿਰ ਨੂੰ ਹੀ ਦੋਸ਼ੀਆਂ ਦੇ ਕਟਹਿਰੇ ਵਿਚ ਖੜਾ ਕਰਕੇ ਸਿਆਸੀ ਲਾਭ ਲੈਣ ਦਾ ਜਤਨ ਕੀਤਾ।

ਉਂਜ ਪ੍ਰਧਾਨ ਮੰਤਰੀ ਨੇ ਇਸੇ ਸੰਪਾਦਕ ਸ: ਬਰਜਿੰਦਰ ਸਿੰਘ ਨੂੰ ਖਾਣੇ ਉਤੇ ਮੀਟਿੰਗ ਤੇ ਸੱਦਿਆ ਹੋਇਆ ਸੀ।

ਅਜੀਤ ਅਖਬਾਰ ਦੇ ਮਾਲਕ "ਸਾਧੂ ਸਿੰਘ ਹਮਦਰਦ ਟਰੱਸਟ ਦਾ ਚੇਅਰਮੈਨ ਪੰਜਾਬ ਕਾਂਗਰਸ ਦਾ ਪ੍ਰਸਿੱਧ ਆਗੂ ਸ: ਦਿਲਬਾਗ ਸਿੰਘ ਹੈ। ਸ: ਬਰਜਿੰਦਰ ਸਿੰਘ ਨੂੰ ਪੰਜਾਬ ਸਰਕਾਰ ਸ਼੍ਰੋਮਣੀ ਪੱਤਰਕਾਰ ਵਜੋਂ ਸਨਮਾਨ ਦੇ ਚੁੱਕੀ ਹੈ। ਸੰਤ ਲੌਂਗੋਵਾਲ ਅਤੇ ਪ੍ਰਧਾਨ ਮੰਤਰੀ ਦਰਮਿਆਨ ਹੋਏ ਪ੍ਰਸਿੱਧ ਪੰਜਾਬ ਸਮਝੌਤੇ ਦੀ ਕਿਸੇ ਕੜੀ ਵਿਚ ਵੀ ਇਹ ਨਾਮ ਆਉਂਦਾ ਰਿਹਾ ਹੈ ਅਤੇ ਦੇਸ਼ ਦਾ ਗ੍ਰਹਿ ਮੰਤਰੀ ਸ: ਬੂਟਾ ਸਿੰਘ ਪਾਰਲੀਮੈਂਟ ਵਿਚ ਕਹਿੰਦਾ ਹੈ ਕਿ ਐਡੀਟਰ ਅਜੀਤ ਦੀ ਦੇਸ਼ ਭਗਤੀ ਤੇ ਸ਼ੱਕ ਨਹੀਂ ਤਾਂ ਇਹ ਦੇਸ਼ ਧਰੋਹ ਦਾ ਕੇਸ ਕਿਸ ਦੀ ਸਲਾਹ ਤੇ ਬਣਾਇਆ ਗਿਆ। ਕੋਈ ਪ੍ਰਸਿੱਧ ਅਖਬਾਰ, ਰਸਾਲਾ ਜਾਂ ਪੱਤਰਕਾਰ ਨਹੀਂ ਜਿਸ ਨੇ ਇਸ ਦੀ ਨਿਖੇਧੀ ਨਾ ਕੀਤੀ ਹੋਵੇ। ਸ: ਬਰਜਿੰਦਰ ਸਿੰਘ ਦੀ ਚੜ੍ਹਤ ਏਨੀ ਹੋ ਗਈ ਹੈ ਜਿਸ ਤੇ ਵਡੇ ਵਡੇ ਲੀਡਰ ਵੀ ਰਸ਼ਕ ਕਰਦੇ ਹਨ। ਇਸ ਤੇ ਅਗੋਂ ਕਾਰਵਾਈ ਨਾਲ ਸਰਕਾਰ ਨੂੰ ਹੀ ਨੁਕਸਾਨ ਹੋਣਾ ਹੈ ਅਜੀਤ ਅਖਬਾਰ ਦੀ ਇਸ਼ਾਇਤ ਤਾਂ ਹੋਰ ਵੀ ਵਧੇਗੀ। ਦੇਸ਼ ਅਤੇ ਪੰਜਾਬ ਦੇ ਇਹ ਹੀ ਹਿੱਤ ਵਿਚ ਹੈ ਕਿ ਪੰਜਾਬ ਸਰਕਾਰ ਚੰਗੇ ਮਾੜੇ ਦਾ ਨਖੇੜਾ ਕਰਨਾ ਸਿਖੇ ਅਤੇ ਇਸ ਮਾਮਲੇ ਨੂੰ ਸਿਆਸਤ ਦਾ ਮੋਹਰਾ ਬਨਾਉਣ ਦੀ ਥਾਂ ਇਸ ਨੂੰ ਖਤਮ ਕਰਕੇ ਆਪਣੀ ਰਹਿੰਦੀ ਸਾਖ ਬਚਾਵੇ।

—ਜਗਦੀਸ਼ ਸਿੰਘ

# ਭੈਣੀ ਸਾਹਿਬ ਵਿਚ ਵਿਸ਼ੇਸ਼ ਸੰਗੀਤ ਗੋਸ਼ਟੀ

—ਜਗਦੀਸ਼ ਸਿੰਘ

ਭੈਣੀ ਸਾਹਿਬ ਦੀ ਧਰਤੀ ਵਲ ਗੁਣੀ ਜਨ ਇਵੇਂ ਖਿਚੇ ਆਉਂਦੇ ਹਨ ਜਿਵੇਂ ਸ਼ਮਾ ਵਲ ਪਤੰਗੇ। ਸ਼ਾਇਦ ਇਤਿਹਾਸ ਵਿਚ ਇਹ ਇਕੋ ਇਕ ਥਾਂ ਹੋਵੇ ਜਿਥੇ ਇੰਨੇ ਵਿਵਧ ਪ੍ਰਕਾਰ ਦੇ ਸਰੇਸ਼ਟ ਪੁਰਸ਼ ਏਨੇ ਲੰਮੇ ਸਮੇਂ ਤੋਂ ਇਸ ਦੀ ਧੂੜ ਪਰਸਦੇ ਰਹੇ ਹਨ। ਸਤਿਗੁਰੂਆਂ ਦੀ ਵਰੋਸਾਈ ਇਸ ਧਰਤੀ ਨੇ ਉਚੀਆਂ ਰੂਹਾਨੀ ਮੰਜ਼ਲਾਂ ਨੂੰ ਪਹੁੰਚਣ ਵਾਲੇ ਮਹਾਨ ਸੰਤ ਪੈਦਾ ਕੀਤੇ, ਉਚੀਆਂ ਇਖਲਾਕੀ ਕਦਰਾਂ ਸਥਾਪਤ ਕਰਨ ਵਾਲੇ ਮਹਾਂ ਪੁਰਖ ਪੈਦਾ ਕੀਤੇ, ਦੇਸ਼ ਅਤੇ ਮਨੁਖਤਾ ਲਈ ਮਰ ਮਿਟਣ ਵਾਲੇ ਮਰਜੀਵੜੇ ਅਤੇ ਸ਼ਹੀਦ ਪੈਦਾ ਕੀਤੇ, ਇਹ ਸਥਾਨ ਬਹੁਤ ਸਾਰੀਆਂ ਨਰੋਈਆਂ ਕਦਰਾਂ ਕੀਮਤਾਂ ਦਾ ਕੇਂਦਰ ਹੈ। ਇਥੇ ਸਤਿਗੁਰੂਆਂ ਦਾ ਵਾਸਾ ਹੈ ਇਸੇ ਕਰਕੇ ਹੀ ਇਹ ਧਰਤੀ ਕਰਿਸ਼ਮੇ ਕਰਦੀ ਰਹਿੰਦੀ ਹੈ। ਕਦੇ ਇਥੇ ਅਮਨ-ਏਕਤਾ ਅਤੇ ਪ੍ਰੇਮ ਮੁਹੱਬਤ ਦੀਆਂ ਗਲਾਂ ਕਰਨ ਵਾਸਤੇ ਮਜ਼ਹਬ ਸਿਆਸਤ ਅਤੇ ਰੁਤਬਿਆਂ ਦੇ ਘੁੰਢ ਲਾਹ ਕੇ ਲੋਕ ਮਿਲਦੇ ਰਹੇ ਹਨ। ਕਦੇ ਇਥੇ ਸਰਬਤ ਦੇ ਭਲੇ ਵਾਸਤੇ ਸੁਗੰਧੀਆਂ ਭਰਪੂਰ ਹਵਨ ਦੀਆ ਲਾਟਾਂ ਅਸਮਾਨੀ ਮੇਘਲੇ ਨੂੰ ਫੁਰਮਾਨ ਕਰਦੀਆਂ ਰਹੀਆਂ ਹਨ। ਆਜ਼ਾਦ ਫਿਰਦੀਆਂ ਗਊਆਂ ਦੇ ਗਲਾਂ ਵਿਚ ਪਈਆਂ ਟੱਲੀਆਂ ਸੰਗੀਤ ਅਤੇ ਮੋਰਾਂ ਦੀਆਂ ਅਨੰਦ ਵਿਭੋਰੀ ਹੂਕਾਂ ਇਥੋਂ ਦੇ ਸ਼ਾਂਤੀ ਭਰੇ ਮਾਹੌਲ ਦੀ ਹੀ ਉਪਜ ਹਨ। ਭਾਰਤ ਦੇ ਖੇਡ ਮੈਦਾਨਾਂ ਵਿਚ ਸਤਿਕਾਰ ਭਰੀਆਂ ਧੁਮਾਂ ਪਾਉਣ ਵਾਲੇ ਬਾਲ ਤੇ ਜਵਾਨ ਇਥੇ ਬਹੁਤ ਅਨੁਸ਼ਾਸਨ ਵਿਚ, ਨਾਮ ਜਪਦੇ ਤੇ ਨਿਰਮਾਨਤਾ ਸਹਿਤ ਵਿਚਰਦੇ ਵਿਖਾਈ ਦੇਣਗੇ। ਇਥੋਂ ਦੀ ਸਤਿਗੁਰ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀ ਇਵੇਂ ਲਗਦੇ ਹਨ ਜਿਵੇਂ ਚਿੱਟੇ ਗੁਲਾਬ ਦੇ ਫੁੱਲ ਤੁਰਦੇ ਪਏ ਹੋਣ। ਇਥੇ ਲਗਾਤਾਰ ਇੰਨਾ ਨਾਮ ਬੀਜਿਆ ਗਿਆ ਹੈ ਕਿ ਜਨਮਾਂ ਜਨਮਾਂਤਰਾ ਦੇ ਕਲੇਸ਼ ਦੂਰ ਕਰ ਰਿਹਾ ਹੈ।

ਇਸੇ ਧਰਤੀ ਤੇ ਅਕਾਲ ਪੁਰਖ ਦੀ ਕੀਰਤੀ ਵਿਚ ਵਜਦੇ ਢੋਲਕ ਛੈਣਿਆਂ ਤਬਲਿਆਂ ਸਾਰੰਦਿਆਂ ਤਾਊਸਾਂ ਅਤੇ ਤੰਬੂਰਿਆ ਦੀ ਝਣਕਾਰ ਸੁਨਣ ਨੂੰ ਦੇਵਤੇ ਕਿੰਨਰ ਗੰਧਰਭ ਵੀ ਲੋਚਦੇ ਹਨ। ਅੱਜ ਦੇ ਜੁਗ ਦੇ ਮਹਾਨ ਕਲਾਕਾਰ ਵੀ ਇਸ ਧਰਤੀ ਦੀ ਜ਼ਿਆਰਤ ਨੂੰ ਵਡੇ ਭਾਗ ਸਮਝਦੇ ਹਨ। ਇਹੀ ਕਾਰਨ ਹੈ ਕਿ ਭਾਰਤੀ ਸੰਗੀਤ ਦੇ ਜਿਸ ਸਰਦਾਰ ਕਲਾਕਾਰ ਉਸਤਾਦ ਵਲਾਇਤ ਖਾਂ ਦੀ ਸਿਤਾਰ ਦੀ ਟੁਣਕਾਰ ਸੁਨਣ ਵਾਸਤੇ ਲੋਕ ਸਹਿਕਦੇ ਰਹਿੰਦੇ ਹਨ ਉਹ ਉਸਤਾਦ ਕਲਾਕਾਰ ਅਡੋਪਲੇ ਜਿਹੇ ਹੀ ਪੰਜਾਬ ਦੇ ਇਸ ਪਿੰਡ ਵਿਚ ਆ ਕੇ ਹਫਤਿਆਂ ਭਰ ਨਿਵਾਸ ਰਖਦੇ ਹਨ ਅਤੇ ਕਲਾ ਦਾ ਖੁਲਾ ਆਦਾਨ ਪ੍ਰਦਾਨ ਕਰਦੇ ਹਨ। ਇਥੋਂ ਦੇ ਆਮ ਲੋਕ ਪੰਡਿਤ ਕਿਸ਼ਨ ਮਹਾਰਾਜ, ਉਸਤਾਦ ਅੱਲਾ ਰੱਖਾ, ਪੰਡਿਤ ਸਾਮਤਾ ਪ੍ਰਸਾਦਿ ਦੇ ਤਬਲਿਆਂ ਦੀਆਂ ਥਾਪਾਂ ਅਤੇ ਪੋਟਿਆਂ ਦੀਆਂ ਗਤੀਵਿਧੀਆਂ ਦੇ ਵਾਕਿਫ ਹਨ। ਕੀ ਕਦੀ ਇਸ ਗਲ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਚੀਆਂ ਸਰਕਾਰੀ ਪਦਵੀਆਂ ਨਾਲ ਸਨਮਾਨਿਤ, ਦੇਸ਼ ਵਿਦੇਸ਼ ਦੇ ਸੰਗੀਤਕ ਵਾਤਾਵਰਣ ਵਿਚ ਖਚਿਤ ਇਕ ਲੋਕ ਪੰਜਾਬ ਦੇ ਆਮ ਲੋਕਾਂ ਵਿਚ ਘੁਲ ਮਿਲ ਕੇ ਕਿੰਨੇ ਕਿੰਨੇ ਦਿਨ ਇਥੇ ਬਿਤਾਉਣ ਨੂੰ ਵੀ ਸੁਖੀ ਜੀਵਨ ਸਮਝਦੇ ਹਨ। ਇਥੇ ਆਉਣ ਨੂੰ ਇਕ ਕਲਾਕਾਰ ਵਜੋਂ ਵੀ ਤੇ ਮਨੁਖ ਵਜੋਂ ਵੀ ਆਪਣਾ ਕਰਤੱਵ ਸਮਝਦੇ ਹਨ।

ਇਹ ਗਲ ਸੱਚੀ ਹੈ ਕਿ ਬਹੁਤ ਸਾਰੇ ਮਹਾਨ ਕਲਾਕਾਰ ਇਸ ਥਾਂ ਦੇ ਖਾਮੋਸ਼ ਯਾਤਰੀ ਹਨ ਅਤੇ ਉਹਨਾਂ ਦਾ ਮਕਸਦ ਸਮੇਂ ਦੇ ਮਹਾਨ ਸੰਗੀਤਕਾਰ, ਸੰਗੀਤ ਸਨੇਹੀ, ਅਤੇ ਸੰਗੀਤ ਨਿਰਦੇਸ਼ਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨਾ ਹੀ ਹੁੰਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਕਾਰਨ ਹੀ ਅਨੇਕਾਂ ਸੰਗੀਤ ਪਿਆਸੀਆਂ ਰੂਹਾਂ ਨੂੰ ਇਹਨਾਂ ਦੀ ਕਲਾ ਮਾਨਣ ਦਾ ਇਵੇਂ ਅਵਸਰ ਮਿਲ ਜਾਂਦਾ ਹੈ ਜਿਵੇਂ ਮਾਰੂਥਲ 'ਚ ਚਿਰਾਂ ਦੇ ਪਿਆਸੇ ਨੂੰ ਕਿਸੇ ਚਸ਼ਮੇ ਤੋਂ ਆਪਣੇ ਹਥੀਂ ਪਾਣੀ ਪੀਣ ਨੂੰ ਲਭ ਪਵੇ।

ਪਿਛਲੇ ਦਿਨੀਂ ਭੈਣੀ ਸਾਹਿਬ ਵਿਚ ਇਕ ਸਾਤਾ ਸੰਗੀਤ ਦੀਆਂ ਵਿਸ਼ੇਸ਼ ਲਹਿਰਾਂ ਦਾ ਜਾਦੂ ਮਨਾਂ ਨੂੰ ਤਰੰਗਤ ਕਰਦਾ ਰਿਹਾ ਹੈ। ਹਿੰਦੁਸਤਾਨੀ ਸੰਗੀਤ ਦੇ ਕੁਝ ਚੋਟੀ ਦੇ ਕਲਾਕਾਰ ਇਥੇ ਨਿਤ ਸਤਿਗੁਰੂ ਜੀ ਦੇ ਸਨਮੁਖ ਸੰਗੀਤ ਗੋਸ਼ਟੀ ਕਰਦੇ ਰਹੇ ਹਨ।

ਪੰਜਾਬ ਵਿਚੋਂ ਹਰਬਲਭ ਵਰਗੇ ਸੰਗੀਤ ਮੇਲੇ ਦੇ ਬੰਦ ਹੋ ਜਾਣ ਨਾਲ ਅਤੇ ਵਕਤ ਦੀਆਂ ਤੱਤੀਆਂ ਹਵਾਵਾਂ ਕਾਰਨ ਇੰਜ ਭਾਸਣ ਲਗ ਪਿਆ ਕਿ ਰਿੱਗ ਵੇਦ ਅਤੇ ਗੁਰੂ ਗਰੰਥ ਨੂੰ ਜਨਮ ਦੇਣ ਵਾਲੀ ਧਰਤੀ ਪੰਜਾਬ ਵਿਚੋਂ ਸੰਗੀਤ ਲੁਪਤ ਹੋ ਗਿਆ ਹੈ।

ਇਸ ਪ੍ਰਸੰਗ ਵਿਚ ਸ੍ਰੀ ਭੈਣੀ ਸਾਹਿਬ ਵਾਲੀ ਸੰਗੀਤ ਗੋਸ਼ਟੀ ਇਕ ਹੋਰ ਹੀ ਮਹੱਤਵ ਰਖਦੀ ਹੈ। ਸਤਿਗੁਰੂ ਸਾਹਿਬਾਨ ਦਾ ਕਰਤੱਵ ਸਾਹਿਤ, ਸੰਗੀਤ ਕਲਾ ਅਤੇ ਸੰਸਕ੍ਰਿਤੀ ਦੀ ਰਖਿਆ ਕਰਨਾ ਹੈ। ਗੁਰੂ ਗੋਬਿੰਦ ਸਿੰਘ ਜੰਗ ਦੇ ਮੈਦਾਨ

ਵਿਚ ਵੀ ਆਸਾ ਦੀ ਵਾਰ ਦਾ ਕੀਰਤਨ ਸਰਵਨ ਕਰਦੇ ਹੁੰਦੇ ਸਨ । ਪੂਰਵ ਸਤਿਗੁਰੂ ਸਾਹਿਬਾਨ ਦੀ ਸੰਗੀਤ ਪਰੰਪਰਾ ਨੂੰ ਸੰਭਾਲਦੇ ਹੋਏ ਅਤੇ ਹੋਰ ਵਿਕਸਿਤ ਕਰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਅਜ ਦੇ ਸਮੇਂ ਵਿਚ ਵੀ ਇਹ ਸੰਗੀਤ ਸਭਾਵਾਂ ਆਯੋਜਤ ਕਰਦੇ ਹਨ ।

ਭਾਰਤੀ ਸੰਗੀਤ ਵਿਚ ਸਿਤਾਰ ਦੀ ਦੁਨੀਆ ਵਿਚ ਪਰਮੁਖ ਨਾਮ ਉਸਤਾਦ ਵਲਾਇਤ ਖਾਂ, ਤਾਲ ਦੀ ਸਲਤਨਤ ਦੇ ਲਾਸਾਨੀ ਸਮਰਾਟ ਪੰਡਿਤ ਕਿਸਨ ਮਸਾਰਾਜ ਬਨਾਰਸ ਵਾਲੇ, ਆਪਣੇ ਮਿਠੇ ਸੁਰੀਲੇ ਗਲੇ ਵਿਚੋਂ ਸ਼ਾਸਤਰੀ ਸੰਗੀਤ ਦੀਆਂਵਿਸਮਾਦੀ ਸੁਰਾਂ ਨਾਲਸਮਾਂ ਖਲਾਰਦੇਣ ਵਾਲੇ ਨੌਜਵਾਨ ਰਾਜਨ ਤੇ ਸਾਜਸ ਮਿਸ਼ਰਾ ਭਰਾ ਸਤਿਗੁਰੂ ਜੀ ਦੇ ਸਨਮੁਖ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਰਹੇ । ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਸੰਗੀਤ ਦੀਆਂ ਅਨੇਕਾਂ ਗੀਤਾਂ ਅਤੇ ਬੰਦਸ਼ਾਂ ਸੁਣਕੇ ਹਿਰਦੇ ਗ੍ਰਿਹਣ ਕਰਦੇ ਰਹੇ । ਇਹਨਾਂ ਸਭਾਵਾਂ ਵਿਚ ਇਕ ਹੋਰ ਵੀ ਵਿਸ਼ੇਸ਼ ਵਿਅਕਤੀ ਆ ਗਿਆ ਸੀ । ਜਿਹੜੇ ਲੋਕਾਂ ਨੂੰ ਦੇਸ਼ ਵਿਦੇਸ਼ ਵਿਚ ਘੁੰਮਣ ਫਿਰਨ ਦਾ ਮੌਕਾ ਮਿਲਿਆ ਹੈ ਉਹਨਾਂ ਨੂੰ ਪਤਾ ਹੈ ਭਾਰਤ ਦੇ ਟੂਰਿਜ਼ਮ ਮਹਿਕਮੇ ਵਲੋਂ ਭਾਰਤ ਦਾ ਆਕਰਸ਼ਨ ਦਸਣ ਵਾਲੀਆਂ ਕੁਝ ਸੁੰਦਰ ਤਸਵੀਰਾਂ ਥਾਂ ਥਾਂ, ਹਵਾਈ ਅੱਡਿਆਂ ਹੋਟਲਾਂ ਤੇ ਟੂਰਸਿਟ ਦਫਤਰਾਂ ਵਿਚ ਲਾਈਆਂ ਹੁੰਦੀਆਂ ਹਨ । ਇਹਨਾਂ ਵਿਚੋਂ ਇਕ ਤਸਵੀਰ ਇਕ ਬਹੁਤ ਸੁੰਦਰ ਨੌਜਵਾਨ ਦੀ ਕਥਕ ਨ੍ਰਿਤ ਦੀ ਮੁਦਰਾ ਵਿਚ ਹੈ ਜਿਸ ਨੂੰ ਵੇਖ ਕੇ ਭਾਰਤੀ ਸੰਸਕ੍ਰਿਤੀ ਪ੍ਰਤੀ ਮੋਹ ਬਦੋਬਦੀ ਪੈਦਾ ਹੁੰਦਾ ਹੈ ਅਤੇ ਲੋਕ ਭਾਰਤ ਦਰਸ਼ਨ ਨੂੰ ਖਿਚੇ ਚਲੇ ਆਉਂਦੇ ਹਨ । ਨਿਰਸੰਦੇਹ ਇਹ ਕਲਾਕਾਰ ਭਾਰਤ ਦਾ ਕੋਈ ਚੋਟੀ ਦਾ ਨ੍ਰਿਤਕਾਰ ਹੋਵੇਗਾ । ਜੀ ਹਾਂ ਇਹ ਇਵੇਂ ਹੀ ਹੈ । ਦੇਸ ਅਤੇ ਵਿਦੇਸ਼ਾਂ ਵਿਚ ਆਪਣੀ ਕਲਾ ਦੀਆਂ ਧੁੰਮਾਂ ਪਾਉਣ ਵਾਲੇ ਇਸ ਕਲਾਕਾਰ ਦਾ ਨਾਮ ਹੈ ਪੰਡਿਤ ਦੁਰਗਾ ਲਾਲ । ਇਹ ਹੀ ਪੰਡਿਤ ਦੁਰਗਾ ਲਾਲ ਜੀ ਵੀ ਮੁੜ ਭੈਣੀ ਸਾਹਿਬ ਦੀ ਇਸ ਸੰਗੀਤ ਗੋਸ਼ਟੀ ਵਿਚ ਪਧਾਰੇ ਹੋਏ ਹਨ । ਪੰਜਾਬ ਦੇ ਪ੍ਰਮੁਖ ਸਿਤਾਰ ਵਾਦਕ ਸ੍ਰੀ ਵੀਰੇਂਦਰ ਜੀ, ਸ੍ਰੀ ਭੈਣੀ ਸਾਹਿਬ ਦਾ ਦੇਸ ਪ੍ਰਸਿਧ ਤਬਲਾ ਵਾਦਕ ਨੌਜਵਾਨ ਸੁਖਵਿੰਦਰ ਸਿੰਘ ਪਿੰਕੀ, ਗਾਇਕ ਮੋਹਨ ਸਿੰਘ, ਸੁਖਦੇਵ ਸਿੰਘ, ਤਾਰ ਸ਼ਹਿਨਾਈ ਦਾ ਪ੍ਰਸਿੱਧ ਕਲਾਕਾਰ ਬਲਜੀਤ ਸਿੰਘ, ਹਜ਼ੂਰੀ ਰਾਗੀ ਹਰਬੰਸ ਸਿੰਘ ਤੇ ਸਿਧ ਹਸਤ ਤਬਲਾ ਵਾਦਕ ਸੰਤ ਖਜਾਨ ਸਿੰਘ ਅਤੇ ਹੋਰ ਸੰਗੀਤ ਵਿਦਿਆਰਥੀ, ਕਲਾ ਪ੍ਰੇਮੀ ਆਦਿਕ ਵਿਸ਼ੇਸ਼ ਸਭਾਵਾਂ ਵਿਚ ਹਿੱਸਾ ਲੈਂਦੇ ਰਹੇ । ਇਥੇ ਜੋ ਸੰਗੀਤ ਕਾਰਜ ਹੁੰਦਾ ਰਿਹਾ ਉਹੋ ਜਿਹਾ ਕਿਸੇ ਵੱਡੀ ਕਾਨਫਰੰਸ ਵਿਚ ਵੀ ਨਹੀਂ ਹੁੰਦਾ । ਬਹੁਤ ਸਹਿਜ ਅਵਸਥਾ ਘਰੇਲੂ ਮਾਹੌਲ ਵਿਚ ਪਿੰਡ ਦੀਆਂ ਆਜ਼ਾਦ ਹਵਾਵਾਂ ਨਾਲ ਸੰਗੀਤ ਦੀ ਮਹਿਕ ਇਕਮਿਕ ਹੋਈ ਪਈ ਸੀ ।

੧੦ ਅਗਸਤ ਬੁਧਵਾਰ ਨੂੰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਿਰ ਵਿਚ ਇਕ ਵਿਸ਼ੇਸ਼ ਸਭਾ ਆਯੋਜਤ ਹੋਈ । ਕੇਵਲ ਇਕ ਦਿਨ ਦੇ ਫਰਕ ਨਾਲ ਹੀ ਫੈਸਲਾ ਹੋਇਆ ਕਿ ਪ੍ਰੋਗਰਾਮ ਸਾਰਵਜਨਕ ਹੋਵੇ । ਸੂਚਨਾ ਵੀ ਸਭ ਥਾਈਂ ਨਾ ਪੁਜ ਸਕੀ ਸੀ ।

ਪਰ ੧੦ ਤਾਰੀਖ ਸਵੇਰੇ ੯ ਵਜੇ ਤਕ ਸੰਗੀਤ ਪ੍ਰੇਮੀ ਸ੍ਰੀ ਭੈਣੀ ਸਾਹਿਬ ਪੁਜਣੇ ਸ਼ੁਰੂ ਹੋ ਗਏ ਸਨ । ਸਿਮ੍ਰਤੀ ਮੰਦਿਰ ਦੇ ਵਿਚਕਾਰ ਚੌਰਸ ਕੁਝ ਥਾਂ ਖਾਲੀ ਛੱਡਿਆ ਗਿਆ ਸੀ ਅਤੇ ਚੌਹਾਂ ਬਾਹੀਆਂ 'ਚੋਂ ਇਕ ਪਾਸੇ ਸਤਿਗੁਰੂ ਜੀ ਦਾ ਆਸਨ ਸੀ ਨਾਲ ਦੀ ਸੱਜੀ ਬਾਹੀ ਕਲਾਕਾਰਾਂ ਦਾ ਮੰਚ ਸੀ । ਸਤਿਗੁਰੂ ਜੀ ਦੇ ਐਨ ਸਾਹਮਣੇ ਪਾਸੇ ਪ੍ਰਸਿਧ ਸੰਗੀਤਕਾਰ ਤੇ ਸੰਗੀਤ ਪ੍ਰੇਮੀਆਂ ਦੇ ਸੁਨਣ ਵਾਸਤੇ ਥਾਂ ਸੀ । ਸਤਿਗੁਰੂ ਜੀ ਦੇ ਖੱਬੇ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿ-ਆਰਥੀਆਂ ਵਾਸਤੇ ਥਾਂ ਰਾਖਵੀਂ ਸੀ ।

ਜਲੰਧਰ ਤੋਂ ਪੰਜਾਬ ਦੇ ਪ੍ਰਸਿੱਧ ਸੰਗੀਤਕਾਰ ਉਸਤਾਦ ਲਛਮਣ ਸਿੰਘ ਜੀ ਸੀਨ, ਸ੍ਰੀ ਵੀਰੇਂਦਰ ਜੀ, ਸ੍ਰੀ ਜੁਗਿੰਦਰ ਬਾਵਰਾ, ਪ੍ਰੋ: ਓਮ ਪ੍ਰਕਾਸ਼ ਜੀ, ਸ੍ਰ: ਗੁਰਦਿਆਲ ਸਿੰਘ ਸਿਤਾਰ ਵਾਲੇ, ਸ੍ਰੀ ਮਨੂੰ ਕੁਮਾਰ ਸੀਨ, ਸੰਤ ਬਲਬੀਰ ਸਿੰਘ ਆਦਿ ਇਕ ਕਤਾਰ ਵਿਚ ਬੈਠੇ ਸਨ ਉਹਨਾਂ ਦੇ ਪਿਛੇ ਹੋਰ ਸੰਗੀਤ ਵਿਦਿਆਰਥੀ ਸਨ ।

ਸਤਿਗੁਰੂ ਜੀ ਦੇ ਆਸਣ ਤੇ ਸੁਸ਼ੋਭਿਤ ਹੁੰਦਿਆਂ ਹੀ ਬਗੈਰ ਕਿਸ ਰੱਖ ਰਖਾ ਅਤੇ ਵਿਖਾਵੇ ਦੇ ਇਕ ਕਤਾਰ ਵਿਚ ਉਸਤਾਦ ਵਲਾਇਤ ਖਾਂ ਸਾਹਿਬ, ਪੰਡਿਤ ਕਿਸਨ ਮਹਾਰਾਜ, ਪੰਡਿਤ ਦੁਰਗਾ ਲਾਲ, ਅਤੇ ਰਾਜਨ ਮਿਸ਼ਰਾ—ਸਾਜਨ ਮਿਸ਼ਰਾ ਜੀ ਦੀਵਾਨ ਅਸਥਾਨ ਵਿਚ ਪਧਾਰੇ ਅਤੇ ਸਤਿਗੁਰੂ ਜੀ ਨੂੰ ਸ਼ਰਧਾ ਪੂਰਬਕ ਨਮਸਕਾਰ ਕਰ ਕੇ ਉਹਨਾਂ ਦੇ ਨਾਲ ਸੱਜੇ ਹੱਥ ਬੈਠ ਗਏ । ਵੱਡੇ ਵੱਡੇ ਪ੍ਰੋਗਰਾਮਾਂ ਜਾਂ ਕਾਨਫਰੰਸਾਂ ਵਿਚ ਇਵੇਂ ਹੁੰਦਾ ਹੈ ਕਿ ਕਲਾਕਾਰ ਸਟੇਜ ਤੇ ਆਉਂਦੇ ਹਨ ਅਤੇ ਆਪਣਾ ਪ੍ਰੋਗਰਾਮ ਦੇ ਕੇ ਵਾਪਸ ਚਲੇ ਜਾਂਦੇ ਹਨ ਪਰ ਇਥੋਂ ਦਾ ਵਾਤਾਵਰਣ ਪਰਿਵਾਰਕ ਕਿਸਮ ਦਾ ਸੀ । ਇਸ ਤੋਂ ਵਧ ਸਾਧ ਸੰਗਤ ਦਾ ਰੂਪ ਸੀ । ਇਕ ਸੰਗੀਤ-ਮੰਡਲ ਸੀ । ਇਥੇ ਸਭ ਨੇ ਸਭ ਨੂੰ ਸੁਣਨਾ ਸੀ । ਸਭ ਕੁਝ ਹੀ ਸਾਹਮਣੇ ਸੀ । ਕੋਈ ਗਲ ਵਖਰੇ ਕਮਰੇ ਵਿਚ ਨਹੀਂ ਸੀ । ਇਕੋ ਫਰਸ਼ ਤੇ ਸਭ ਬੈਠੇ ਸਨ ।

ਇਥੇ ਬੈਠਿਆਂ ਹੀ ਸਤਿਗੁਰੂ ਜੀ ਨੇ ਇਹਨਾਂ ਸਤਰਾਂ ਦੇ ਲਿਖਾਰੀ ਨੂੰ ਕਿਹਾ ਕਿ ਉਠ ਕੇ ਪ੍ਰੋਗਰਾਮ ਅਤੇ ਕਲਾਕਾਰਾਂ ਬਾਰੇ ਕੁਝ ਗੱਲਾਂ ਕਰਕੇ ਪ੍ਰੋਗਰਾਮ ਸ਼ੁਰੂ ਕਰਵਾ ਦਿਓ ।

ਸਭ ਤੋਂ ਪਹਿਲਾਂ ਹੁਸ਼ਿਆਰਪੁਰ ਤੋਂ ਆਏ ਸੰਗੀਤਕਾਰ ਸ੍ਰੀ ਐਲ. ਡੀ. ਪਰਦੇਸੀ ਨੇ ਰਾਗ ਟੋਡੀ ਵਿਚ ਆਲਾਪ ਸ਼ੁਰੂ ਕੀਤਾ। ਇਹਨਾਂ ਦੇ ਗਾਣੇ ਦੀ ਸਭ ਕਲਾਕਾਰਾਂ ਨੇ ਪ੍ਰਸੰਸਾ ਕੀਤੀ। ਇਹਨਾਂ ਨਾਲ ਤਬਲਾ ਸੁਖਵਿੰਦਰ ਸਿੰਘ ਪਿੰਕੀ ਨੇ ਆਪਣੀ ਰਵਾਇਤੀ ਕੁਸ਼ਲਤਾ ਨਾਲ ਵਜਾਇਆ। ਮਨ ਵਿਚ ਜਗਦੀ ਜੋਤ ਅੱਖਾਂ ਦੀ ਬਾਹਰੀ ਜੋਤ ਦਾ ਅਭਾਵ ਹੋਣ ਨਹੀਂ ਸੀ ਦਿੰਦੀ। ਪ੍ਰੋਗਰਾਮ ਸਫਲਤਾ ਪੂਰਵਕ ਸ਼ੁਰੂ ਹੋ ਚੁਕਾ ਸੀ।

ਹੁਣ ਦੁਰਗਾ ਲਾਲ ਜੀ ਨੇ ਪੈਰੀਂ ਘੁੰਗਰੂ ਬੰਨੇ, ਗਲ ਕੁੜਤਾ ਤੇ ਤੇੜ ਚੂੜੀਦਾਰ ਪਜਾਮਾ ਪਾ ਕੇ ਬਹੁਤ ਆਜਿਜ਼ਾਨਾ ਅੰਦਾਜ਼ ਵਿਚ ਸਤਿਗੁਰੂ ਜੀ ਨੂੰ ਆ ਨਮਸਕਾਰ ਕੀਤੀ ਫੇਰ ਉਸਤਾਦ ਵਲਾਇਤ ਖਾਂ ਅਤੇ ਪੰਡਿਤ ਕਿਸਨ ਮਹਾਰਾਜ ਵਲ ਅਕੀਦਤ ਪੇਸ਼ ਕਰਕੇ ਮਾਇਕ ਤੇ ਆ ਗਏ। ਉਹਨਾਂ ਕਿਹਾ ਕਿ ਮੈਂ ਸ੍ਰੀ ਭੈਣੀ ਸਾਹਿਬ ਪਹਿਲੀ ਵਾਰ ਇਹ ਪ੍ਰੋਗਰਾਮ ਦੇ ਰਿਹਾ ਹਾਂ।ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹਾਂ ਅਸ਼ੀਰਵਾਦ ਵਾਸਤੇ ਸਤਿਗੁਰੂ ਜੀ ਅਤੇ ਗੁਣੀ ਜਨ ਕ੍ਰਿਪਾ ਕਰਨ। ਦੁਰਗਾ ਲਾਲ ਜੀ ਸੰਗੀਤ ਵਾਰਤਾਲਾਪ ਵਿਚ ਭਾਗ ਲੈਣ ਵਾਸਤੇ ਅਗੇ ਵੀ ਸ੍ਰੀ ਭੈਣੀ ਸਹਿਬ ਆਏ ਹਨ ਅਤੇ ਦਿੱਲੀ ਵਿਚ ਵੀ ਮੁਲਾਕਾਤਾਂ ਹੁੰਦੀਆਂ ਹਨ ਪਰ ਵਡੇ ਪ੍ਰੋਗਰਾਮ ਵਿਚ ਉਹ ਪਹਿਲੀ ਵਾਰ ਹੀ ਪੇਸ਼ ਹੋ ਰਹੇ ਸਨ। ਉਹਨਾਂ ਦੇ ਖੱਬੇ ਪਾਸੇ ਪੰਡਿਤ ਕਿਸਨ ਮਹਾਰਾਜ ਆਪ ਤਬਲਾ ਲੈਕੇ ਬੈਠ ਗਏ ਸਨ। ਬਨਾਰਸ ਤੋਂ ਹੀ ਆਏ ਨਰਿੰਦਰ ਸ਼ਰਮਾ ਸਿਤਾਰ ਅਤੇ ਬਲਜੀਤ ਸਿੰਘ ਭੈਣੀ ਸਾਹਿਬ ਹਾਰਮੋਨੀਅਮ ਨਾਲ ਨਗਮਾ ਦੇਣ ਲਗੇ। ਪਹਿਲਾਂ ਉਹਨਾਂ ਲੈਅਕਾਰੀ ਦਾ ਕੰਮ ਦਿਖਾਇਆ ਬਹੁਤ ਅਦਭੁਤ ਬਹੁਤ ਕਠਨ। ਦੁਰਗਾ ਲਾਲ ਜੀ ਜਾਣਦੇ ਹਨ ਕਿ ਸਤਿਗੁਰੂ ਜਗਜੀਤ ਸਿੰਘ ਆਪ ਪ੍ਰਬੀਨ ਲੈਅਕਾਰ ਹਨ ਅਤੇ ਖੰਡ ਮਾਤਰਾਂ ਤਕ ਲੈਅਕਾਰੀ ਅਤੇ ਤਿਹਾਈਆਂ ਦੀ ਵੰਡ ਕਰ ਲੈਂਦੇ ਹਨ। ਇਸ ਵਾਸਤੇ ਇਹ ਬਹੁਤ ਉੱਚੇ ਦਰਜੇ ਦਾ ਸੰਗੀਤ ਕਾਰਜ ਹੋ ਰਿਹਾ ਸੀ ਭਗਤੀ ਅਤੇ ਸ਼ਰਧਾ ਭਰਪੂਰ ਵੀ। ਪੰ: ਕਿਸਨ ਮਹਾਰਾਜ ਦੀ ਤਬਲੇ ਦੀ ਡੁੱਗੀ ਵਿਚੋਂ ਕਮਾਲ ਦੀਆਂ ਗੂੰਜਾਂ ਨਿਕਲ ਰਹੀਆਂ ਸਨ। ਪੰਡਿਤ ਕਿਸਨ ਮਹਾਰਾਜ ਦੀ ਲੈਅਕਾਰੀ ਅਤੇ ਤਾਲ ਗਿਆਨ ਅਤੇ ਕਾਂਟ ਛਾਂਟ ਦਾਂ ਡੰਕਾ ਸਾਰੇ ਸੰਗੀਤ ਜਗਤ ਵਿਚ ਵਜਦਾ ਹੈ। ਕਿਸੇ ਦੂਸਰੇ ਦੀ ਪਹਿਲ ਤੇ ਮਗਰੋਂ ਸਾਰਾ ਕੁਝ ਉਹਨਾਂ ਕਦਮਾਂ ਤੇ ਕਰਨਾ, ਅਨੁਕਰਣ ਕਰਨਾ ਬਾਹਲਾ ਹੀ ਕਠਨ ਕਾਰਜ ਹੈ। ਪਰਮਾਤਮਾ, ਗੁਰੂਆਂ ਦੀ ਕ੍ਰਿਪਾ ਬਾਦ ਕਠਨ ਤਪੱਸਿਆ ਨਾਲ ਹੀ ਇਸ ਦੀ ਸਿੱਧੀ ਪ੍ਰਾਪਤ ਹੁੰਦੀ ਹੈ। ਪੰਡਿਤ ਕਿਸਨ ਮਹਾਰਾਜ ਦਾ ਨਾਮ ਤਬਲੇ ਅਤੇ ਤਾਲ ਜਗਤ ਦਾ ਪਰਿਯਾਯਾਵਾਚੀ ਹੋ ਚੁੱਕਾ ਹੈ। ਦੇਸ ਵਿਦੇਸ਼ ਦੇ ਉੱਚੇ ਤੋਂ ਉਚੇ ਸਨਮਾਨਾਂ ਨਾਲ ਆਭੂਸ਼ਿਤ ਕਿਸ਼ਨ ਮਹਾਰਾਜ ਦੇ ਤਬਲਾ ਵਾਦਨ ਵਿਚ ਨਿਤ ਨਵਾਂ ਸਵਾਦ ਹੁੰਦਾ ਹੈ। ਕਈ ਸਾਲਾਂ ਬਾਦ ਪੰਜਾਬ ਵਿਚ ਉਹਨਾਂ ਦੇ ਤਬਲੇ ਦੀਆਂ ਥਾਪਾਂ ਗੂੰਜ ਰਹੀਆਂ ਸਨ। ਹਰ ਥਾਪ, ਪੱਟੇ ਦੀ ਹਰ ਟੁਣਕਾਰ, ਡੁੱਗੀ ਦੀ ਰਗੜ ਅਤੇ ਕਠਨ ਮਾਤਰਾਂ ਦੀ ਤਿਹਾਈ ਦੇ ਨਾਲ ਹੀ ਸਰੋਤੇ ਸੰਗੀਤਕਾਰ ਵਾਹਵਾ ਦੀ ਧੁਣੀ ਲਾ ਦਿੰਦੇ ਸਨ। ਛੋਟੇ ਵੱਡੇ ਚਲਨ, ਕੁਝ ਖਾਸ ਜੈਪੁਰੀ ਘਰਾਨੇ ਦੇ ਥਾਟ, ਭਾਵਨਾਵਾਂ, ਮੁਦਰਾਵਾਂ ਅਤੇ ਪਰਣਾਂ ਦੀ ਪ੍ਰਦਰਸ਼ਨੀ ਕਰਦਿਆਂ ਸ੍ਰੀ ਦੁਰਗਾ ਲਾਲ ਬਿਜਲੀ ਦਾ ਰੂਪ ਹੋਏ ਪਏ ਸਨ। ਨਾਲ ਕਿਸਨ ਮਹਾਰਾਜ ਤਬਲੇ ਤੇ ਕਦੀ ਉਹਨਾਂ ਦਾ ਅਨੁਕਰਣ ਕਰਕੇ ਕਦੇ ਅਗਵਾਈ ਕਰਦੇ। ਕੋਈ ਰਾਜ ਦਰਬਾਰ ਕੋਈ ਹੋਰ ਪ੍ਰੋਗਰਾਮ ਇਸ ਸਾਤਵਿਕ, ਭਗਤੀ ਭਰਪੂਰ ਨ੍ਰਿਤ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ।

ਨ੍ਰਿਤਕਾਰੀ ਸਮਾਪਤ ਹੋਈ ਤਾਂ ਭਰਵੀਂ, ਗੰਭੀਰ, ਮਿੱਠੀ ਸੁਰ ਵਿਚ ਧੁਰ ਆਤਮਾ ਤਕ ਉਤਰਨ ਵਾਲਾ ਗਾਇਣ ਕੰਨਾਂ ਵਿਚ ਪੈਣ ਲਗਾ। ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਵੀ ਆਪਣੀ ਕਲਾ ਸਾਧਨਾਂ ਦਾ ਸਿਖਰ ਦਾ ਪ੍ਰਦਰਸ਼ਨ ਕਰ ਰਹੇ ਸਨ। ਰਾਗ ਜੌਨਪੁਰੀ ਦੀਆਂ ਸੁਰਾਂ ਵਿਚ ਭਾਵਨਾਵਾਂ ਦੀ ਅਭਿਵਿਅਕਤੀ ਕਰਦਿਆਂ ਉਹਨਾਂ ਅਨੇਕਾਂ ਹੀ ਸੁਰਾਂ ਦੇ ਮੇਲ ਬਣਾਏ। ਵਾਰੋ ਵਾਰ ਗਾਉਂਦਿਆਂ ਉਹਨਾਂ ਸੁਰ ਲੜੀ ਟੁਟਣ ਨਹੀਂ ਦਿਤੀ। ਐਸੇ ਐਸੇ ਪੈਟਰਨ ਗੁੰਦੇ ਐਸੇ ਐਸੇ ਉਤਾਰ ਚੜ੍ਹਾਅ ਉਹਨਾਂ ਪ੍ਰਸਤੁਤ ਕੀਤੇ ਐਸੇ ਕਠਨ ਅਤੇ ਬਾਰੀਕ ਸੁਰ ਉਪਯੋਗ ਕੀਤੇ ਕਿ ਲਗ ਰਿਹਾ ਸੀ ਤਲਵਾਰ ਦੀ ਧਾਰ ਤੇ ਚਲ ਰਹੇ ਹਨ ਜਾਂ ਵਾਲ ਵਿਚ ਛੇਕ ਕਰ ਰਹੇ ਹਨ। ਜੌਨਪੁਰੀ ਬਾਅਦ ਕੁਝ ਮਲਹਾਰ ਤੇ ਫਿਰ ਇਕ ਟੱਪਾ ਗਾ ਕੇ ਉਹਨਾਂ ਸਮਾਪਤੀ ਕੀਤੀ। ਸਰੋਤਿਆਂ ਵਿਚ ਸਤਿਗੁਰ ਜਗਜੀਤ ਸਿੰਘ ਜੀ, ਉਸਤਾਦ ਵਲਾਇਤ ਖਾਂ ਅਤੇ ਪੰਡਿਤ ਕਿਸਨ ਮਹਾਰਾਜ ਵਰਗੇ ਸੰਗੀਤ ਧੁਨੰਤਰ ਬੈਠੇ ਹੋਣ ਤਾਂ ਕਲਾਕਾਰ ਦੀ ਹਰ ਹਰਕਤ ਇਕ ਇਮਤਿਹਾਨ ਹੁੰਦੀ ਹੈ। ਐਹੋ ਜਿਹੇ ਥਾਂ ਤੇ ਸਿਖਰ ਦਾ ਕਲਾਕਾਰ ਹੀ ਟਿਕ ਸਕਦਾ ਹੈ ਪਰ ਅੱਜ ਕਲਾਕਾਰਾਂ ਅਤੇ ਸਰੋਤਿਆਂ ਦੀ ਆਪਸੀ ਇਕ ਸੁਰਤਾ ਵੀ ਇਸ ਗੱਲ ਦਾ ਸਬੂਤ ਸੀ ਕਿ ਕਿੱਡੇ ਉਚੇ ਦਰਜੇ ਦਾ ਸੰਗੀਤ ਇਥੇ ਹੋਇਆ ਸੀ। ਰਾਜਨ-ਸਾਜਨ ਨਾਲ ਤਬਲਾ ਸੁਖਵਿੰਦਰ ਸਿੰਘ ਪਿੰਕੀ ਨੇ ਵਜਾਇਆ ਅਤੇ ਹਾਰਮੋਨੀਅਮ ਤੇ ਬਲਜੀਤ ਸਿੰਘ ਨੇ ਸੰਗਤ ਕੀਤੀ।

ਭਾਵੇਂ ਪ੍ਰੋਗਰਾਮ ਦੀ ਸਮਾਂ ਵੰਡ ਕੀਤੀ ਹੋਈ ਸੀ ਅਤੇ ਅੰਤ ਉਤੇ ਸ੍ਰੀ ਵਲਾਇਤ ਖਾਂ ਸਾਹਿਬ ਨੇ ਵੀ ਸਿਤਾਰ ਵਾਦਨ ਕਰਨਾ ਸੀ ਪਰ ਉਸਤਾਦ ਜੀ ਵੱਖ ਵੱਖ ਕਲਾਕਾਰਾਂ ਨੂੰ ਦਾਦ ਦੇ ਰਹੇ ਸਨ। ਜਿਸ ਕਰਕੇ ਕਲਾਕਾਰ ਵੀ ਆਪਣੀਆਂ ਵੱਖ-



ਪੰਡਿਤ ਦੁਰਗਾ ਲਾਲ : ਨ੍ਰਿਤ ਦੀ ਮੁਦਰਾ ਵਿਚ

ਵਖ ਕਲਾ ਕ੍ਰਿਤੀਆਂ ਪ੍ਰਸਤੁਤ ਕਰੀ ਜਾ ਰਹੇ ਸਨ ਇਸ ਵਾਸਤੇ ਨਿਰਧਾਰਤ ਸਮਾਂ ਤਾਂ ਕਦੇ ਦਾ ਮੁਕ ਚੁੱਕਾ ਸੀ। ਉਸਤਾਦ ਵਲਾਇਤ ਖਾਂ ਦੀ ਤਬੀਅਤ ਵੀ ਢਿੱਲੀ ਸੀ ਅਤੇ ਉਹਨਾ ਬੈਠਕ ਵੀ ਤਿੰਨ ਤੋਂ ਉਪਰ ਘੰਟੇ ਦੀ ਕੀਤੀ ਸੀ ਇਸ ਵਾਸਤੇ ਸ਼ੱਕ ਸੀ ਕਿ ਉਹ ਅੱਜ ਨਹੀਂ ਵਜਾਉਣਗੇ। ਪਰ ਖਾਂ ਸਾਹਿਬ ਨੂੰ ਇਵੇਂ ਭਾਸਿਆ ਜਿਵੇਂ ਸਤਿਗੁਰੂ ਜੀ ਦੀ ਇਛਾ ਹੈ ਉਹਨਾਂ ਨੂੰ ਸੁਨਣ ਦੀ। ਇਸ ਭਾਵਨਾ ਅਧੀਨ ਉਹਨਾਂ ਸਿਤਾਰ ਮੰਗਾਈ ਅਤੇ ਭੈਰਵੀ ਵਜਾਉਣੀ ਸ਼ੁਰੂ ਕਰ ਦਿਤੀ। ਮਿੱਠੀ ਭੈਰਵੀ ਮਨ ਨੂੰ ਸ਼ਾਂਤੀ ਅਤੇ ਟਿਕਾਅ ਦੇਣ ਵਾਲੀ। ਸਿਤਾਰ ਦੀਆਂ ਤਾਰਾਂ ਖਾਂ ਸਾਹਿਬ ਦੀ ਛੋਹ ਲਈ ਹੀ ਬੇਤਾਬ ਲਗਦੀਆਂ। ਕਿਤੇ ਉਂਗਲਾਂ ਛੁਹਾ ਦੇਣ ਵਿਚੋਂ ਸੰਗੀਤ ਦੀ ਮਿੱਠੀ ਫੁਹਾਰ ਨਿਕਲ ਨਿਕਲ ਆਵੇ। ਨਾਲ ਮੇਲ ਮੇਲ ਕੇ ਤਬਲਾ ਪੰਡਿਤ ਕਿਸ਼ਨ ਮਹਾਰਾਜ ਵਜਾ ਰਹੇ ਸਨ। ਸਿਤਾਰ ਦੀਆਂ ਝਰਨਾਹਟਾਂ ਜਾਦੂ ਵਰਗਾ ਅਸਰ ਕਰ ਰਹੀਆਂ ਸਨ। ਹਜ਼ਾਰਾਂ ਸਰੋਤੇ ਕੀਲੇ ਹੋਏ ਝੂਮ ਰਹੇ ਸਨ। ਲਗ ਰਿਹਾ ਸੀ ਜਿਵੇਂ ਕਿਸੇ ਹੋਰ ਦੁਨੀਆਂ ਵਿਚ ਬੈਠੇ ਹੋਣ। ਸੁਰਾਂ, ਤਾਲਾਂ, ਬੰਦਸ਼ਾਂ, ਗਤਾਂ ਤੋੜਿਆਂ ਝਾਲਿਆਂ ਦੇ ਅਟੁਟ ਝਰਨੇ ਵਗ ਰਹੇ ਸਨ। ਉਸਤਾਦ ਵਲਾਇਤ ਖਾਂ ਸੰਗੀਤ ਦਾ ਅਸਗਾਹ ਸਮੁੰਦਰ ਹਨ। ਬੇਅੰਤ ਸੁਰ ਲਹਿਰਾਂ ਉਹਨਾਂ ਦੇ ਹੱਥ ਲਾਉਂਦਿਆਂ ਹੀ ਕਲੋਲ਼ ਕਰਨ ਲਗ ਪੈਂਦੀਆਂ ਹਨ। ਖਾਂ ਸਾਹਿਬ ਦੇ ਮਨ ਦੀ ਸ਼ਰਧਾ ਭਾਵਨਾ ਸੁਰਾਂ ਦੀ ਜ਼ਬਾਨ ਵਿਚ ਗੀਤ ਗਾ ਰਹੀ ਸੀ। ਨਾ ਕੁਝ ਕਲਾਕਾਰ ਮੂੰਹ 'ਚੋਂ ਕਹਿ ਰਿਹਾ ਸੀ ਅਤੇ ਨਾ ਹੀ ਜ਼ਬਾਨ ਨਾਲ ਕਲਾਕਾਰ ਦੀ ਕਲਾ ਕੌਸ਼ਲਤਾ ਨੂੰ ਬਿਆਨਿਆ ਹੀ ਜਾ ਸਕਦਾ ਸੀ। ਬਸ ਸਭ ਪਾਸੇ ਨਾਦ ਬ੍ਰਹਮ ਹੀ ਪਸਰਿਆ ਪ੍ਰਤੀਤ ਹੁੰਦਾ ਸੀ। ਇਸੇ ਮਾਹੌਲ ਵਿਚ ਹੀ ਪ੍ਰੋਗਰਾਮ ਸੰਪੂਰਨ ਹੋਇਆ। ਲੋਕ ਅਹਿਲ ਬੈਠੇ ਸਨ, ਸਤਿਗੁਰੂ ਜੀ ਦੇ ਬਹੁਤ ਕਰੀਬ ਕਲਾਕਾਰਾਂ ਦੇ ਬਹੁਤ ਨੇੜੇ। ਭਿੰਨ ਭੇਦ ਨਹੀਂ ਸੀ ਇਕ ਐਸਾ ਮਾਹੌਲ ਸੀ ਜਿਹੜਾ ਕੇਵਲ ਇਥੇ ਹੀ ਹੋ ਸਕਦਾ ਹੈ।

ਇਹਨਾਂ ਸਤਰਾਂ ਦੇ ਲੇਖਕ ਕੋਲ ਸਟੇਜ ਦਾ ਮਾਈਕ ਸੀ ਪਰ ਕਲਾਕਾਰਾਂ ਦੀ ਕਲਾ ਦੇ ਹਾਣ ਦੇ ਸ਼ਬਦ ਉਸ ਕੋਲ ਨਹੀਂ ਸਨ। ਬੇਨਤੀ ਕਰਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਖਿਓਂ ਮਿਠੇ ਬੋਲ ਧੁਨੀ ਸਿਸਟਮ ਤੇ ਗੂੰਜਣ ਲਗੇ। ਵਿਦਵਾਨ ਗੁਣੀ ਅਤੇ ਕਲਾਕਾਰਾਂ ਦੀ ਕ੍ਰਿਤ ਦਾ ਉਹਨਾ ਭਰਵਾਂ ਮੁਲ ਪਾਇਆ। ਅਸਲ ਵਿਚ ਇਹਨਾਂ ਕਲਾਕਾਰਾਂ ਦੀ ਕਲਾ ਨੂੰ ਸਮਝਣਾ ਅਤੇ ਉਹਨਾਂ ਨੂੰ ਬਿਆਨਣਾ ਸਤਿਗੁਰੂ ਜੀ ਦਾ ਹੀ ਕੰਮ ਸੀ। ਇਹਨਾਂ ਕਲਾਕਾਰਾਂ ਅਤੇ ਸਤਿਗੁਰੂ ਜੀ ਦੇ ਰੂਹਾਨੀ ਰਿਸ਼ਤੇ ਨੇ ਪੰਜਾਬ ਵਾਸੀਆਂ ਨੂੰ ਇਹ ਬੇਮਿਸਾਲ ਸ਼ਾਂਤੀ ਦਾ ਸਮਾਂ ਪ੍ਰਦਾਨ ਕੀਤਾ ਸੀ।

ਭੈਣੀ ਸਾਹਿਬ ਦੀ ਧਰਤੀ ਦਾ ਇਕ ਹੋਰ ਕਮਾਲ। ਸੰਸਾਰ ਦੀ ਚੋਟੀ ਦੀ ਸੰਗੀਤ ਪ੍ਰਤਿਭਾ ਜਾ ਜਲੌ ਇਹਨਾਂ ਸਾਂਭ ਕੇ ਰਖਿਆ ਹੈ। ਸਤਿਗੁਰੂ ਜੀ ਦੇ ਸੰਖੇਪ ਸ਼ਬਦਾਂ ਨੇ ਸੰਗੀਤ ਵਰਗਾ ਅਨੰਦ ਦਿਤਾ ਖੁਸ਼ੀਆਂ ਖੇੜਿਆਂ ਅਨੰਦ, ਸ਼ਾਂਤੀ ਸ਼ਰਧਾ ਅਤੇ ਭਗਤੀ ਦੇ ਸਿਖਰਲੇ ਮਾਹੌਲ ਵਿਚ ਸਭਾ ਦਾ ਅੰਤਲਾ ਪੜਾਅ ਸਮਾਪਤ ਹੋ ਗਿਆ ਸੀ।

—0—

ਰੋਪੜ ਨਹਿਰ ਦੇ ਕੰਢੇ ਨੀਲੋਂ ਪਿੰਡ ਵਿਚ ਬਣੇ ਟੂਰਿਸਟ ਮਹਿਕਮੇ ਦੇ ਹੋਟਲ ਵਿਚ ਬਹੁਤ ਗਹਿਮਾ ਗਹਿਮੀ ਸੀ। ਉਸਤਾਦ ਵਲਾਇਤ ਖਾਂ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਦੁਰਗਾ ਲਾਲ ਕਥੱਕ, ਰਾਜਨ-ਸਾਜਨ ਮਿਸ਼ਰਾ ਇਥੇ ਠਹਿਰੇ ਹੋਏ ਸਨ। ਸਾਰਾ ਦਿਨ ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਸਮਾਗਮ ਦੇ ਰੁਝੇਂਵੇ ਬਾਦ ਕਲਾਕਾਰਾਂ ਨੇ ਆਰਾਮ ਕੀਤਾ ਸੀ। ਸ਼ਾਮ ਨੂੰ ਇਹ ਕਲਾਕਾਰ ਉਠੇ ਅਤੇ ਮੁੜ ਇਸ਼ਨਾਨ ਪਾਨ ਕਰਕੇ ਤਾਜ਼ਾ ਦਮ ਹੋਏ ਸਨ। ਸਤਿਗੁਰੂ ਜਗਜੀਤ ਸਿੰਘ ਆਪ ਇਨ੍ਹਾਂ ਨੂੰ ਮਿਲਣ ਆ ਰਹੇ ਸਨ। ਸਤਿਗੁਰੂ ਜੀ ਨਾਲ ਹੋਰ ਸੇਵਕ-ਸੰਗਤ ਵੀ ਸੀ। ਸ੍ਰੀ ਭੈਣੀ ਸਾਹਿਬ ਦੇ ਸੰਗੀਤ ਵਿਦਿਆਰਥੀ ਅਤੇ ਮਹਾਨ ਕਲਾਕਾਰਾਂ ਦੇ ਹੋਰ ਸ਼ਾਗਿਰਦ ਵੀ ਸਨ। ਇਕ ਮੇਲਾ ਹੀ ਲਗ ਗਿਆ ਸੀ। ਮੇਲਾ ਹੁੰਦਾ ਵੀ ਮੇਲੀਆਂ ਦਾ ਹੀ ਹੈ ਉਂਜ ਭਾਵੇਂ ਲਖ ਖਲਕਤ ਤੁਰੀ ਫਿਰੇ। ਸਤਿਗੁਰੂ ਜੀ ਕੋਈ ਅਧਾ ਘੰਟਾ

ਇਥੇ ਰਹੇ । ਥੋਹੜਾ ਸਮਾਂ ਮਾਂ ਸਾਹਿਬ ਦੇ ਕਮਰੇ ਵਿਚ ਬੈਠੇ । ਉਥੇ ਹੀ ਬਾਕੀ ਕਲਾਕਾਰਾਂ ਅਕੀਦਤ ਪੇਸ਼ ਕੀਤੀ ਫਿਰ ਬਾਹਰ ਜਾਣ ਲਗਿਆ ਲਾਅਨ ਵਿਚ ਖੜੇ ਖੜੇ ਬਚਨ ਬਿਲਾਸ ਕਰਦੇ ਰਹੇ । ਅੰਤ ਸਤਿਗੁਰੂ ਜੀ ਨੂੰ ਕਾਰ ਕੋਲ ਵਿਦਾ ਕਰਨ ਲਈ ਕਲਾਕਾਰ ਗੇਟ ਤਕ ਆਏ । ਸਤਿਗੁਰੂ ਜੀ ਜਾ ਚੁਕੇ ਸਨ ਸਾਧ ਸੰਗਤ ਸੇਵਕ ਵੀ ਜਾ ਚੁਕੇ ਸਨ । ਕਲਾਕਾਰਾ ਤੇ ਉਨ੍ਹਾਂ ਦੇ ਸ਼ਾਗਿਰਦ ਆਪੋ ਆਪਣਿਆਂ ਕਮਰਿਆਂ ਵਿਚ ਚਲੇ ਗਏ। ਰਾਤ ਦਾ ਆਗਮਨ ਹੋ ਚੁਕਾ ਸੀ।ਉਸਤਾਦ ਵਲਾਇਤ ਖਾਂ ਸਾਹਿਬ ਕਮਰੇ ਦੇ ਨਿਮੇ ਨਿਮੇ ਚਾਨਣ ਵਿਚ ਪਲੰਘ ਤੇ ਬਿਰਾਜਮਾਨ ਸੀ । ਉਹਨਾਂ ਦੀਆਂ ਅਖਾਂ ਵਿਚੋਂ ਇਕ ਨੂਰ ਨਿਕਲਦਾ ਭਾਸ ਰਿਹਾ ਸੀ । ਚਿਹਰੇ ਤੇ ਇਕ ਇਲਾਹੀ ਜਲਾਲ ਸੀ । ਇਹ ਉਹ ਕਲਾਕਾਰ ਸੀ ਜਿਸ ਦੀਆਂ ਬੇ-ਨਿਆਜ਼ੀ ਦੇ ਕਿੱਸੇ ਮਸ਼ਹੂਰ ਹਨ । ਵਡੇ ਵਡੇ ਅਧਿਕਾਰੀਆਂ ਅਤੇ ਅਦਾਰਿਆਂ ਨੂੰ ਰਾਹ ਦਿਖਾ ਦੇਣ ਦੀਆਂ ਕਹਾਣੀਆਂ ਸਭ ਨੂੰ ਪਤਾ ਹਨ । ਵਲਾਇਤ ਖਾਂ ਨੂੰ ਕਿਸੇ ਆਮ ਸੰਗੀਤ ਸਮਾਗਮ ਤੇ ਬੁਲਾ ਲੈਣਾ ਭਲਾ ਕਿਸੇ ਦੇ ਵਸ ਦੀ ਗਲ ਹੈ? ਅਮਰੀਕੀ ਰੇਡੀਉ-ਟੀ. ਵੀ, ਵਾਲਿਆਂ ਨੂੰ ਵੀ ਉਹਨਾਂ ਦਾ ਥਾਂ ਦਸ ਦੇਣ ਵਾਲਾ ਕਲਾਕਾਰ ਅਜ ਇਸ ਪਿੰਡ ਵਿਚ ਬਿਰਾਜਮਾਨ ਸੀ । ਅੱਜ ਸਵੇਰੇ ਹੀ ਕਿਸਨ ਮਹਾਰਾਜ ਨੇ ਆਪਣੇ ਅਤੇ ਸ੍ਰੀ ਵਲਾਇਤ ਖਾਂ ਬਾਰੇ ਕਿਹਾ ਸੀ ਕਿ "ਹਮ ਬਹੁਤ ਅਖੱੜ ਕਲਾਕਾਰ ਹੈਂ ।" ਅਤੇ ਇਸ ਗਲ ਦੀ ਪੁਸ਼ਟੀ ਵਾਸਤੇ ਕਿਸੇ ਗਵਾਹੀ ਦੀ ਲੋੜ ਨਹੀਂ...

ਪਰ ਅਜ ਹੋਟਲ ਦੇ ਕਮਰੇ ਵਿਚਲਾ ਉਸਤਾਦ ਵਲਾਇਤ ਖਾਂ ਕੋਈ ਹੋਰ ਹੋਰ ਸੀ । ਸਬਬ ਸੀ ਕਿ ਇਸ ਵੇਲੇ ਕਮਰੇ ਵਿਚ ਤਿੰਨ ਹੀ ਵਿਅਕਤੀ ਸਨ । ਉਸਤਾਦ ਜੀ ਆਪ, ਉਹਨਾ ਦਾ ਸ਼ਾਗਿਰਦ ਵੀਰੇਂਦਰ ਅਤੇ ਇਹਨਾਂ ਸਤਰਾਂ ਦਾ ਲੇਖਕ । ਅਜ ਜਿਹੜੀਆਂ ਗਲਾਂ ਉਸਤਾਦ ਜੀ ਨੇ ਛੇੜ ਦਿਤੀਆਂ ਸਨ ਉਹਨਾਂ ਦਾ ਸਿਤਾਰ, ਸਰਗਮ ਜਾਂ ਸੰਗੀਤ ਇਤਿਹਾਸ ਨਾਲ ਕੋਈ ਸੰਬੰਧ ਨਹੀਂ ਸੀ ਸਗੋਂ ਅਧਿਆਤਮਕ ਪੰਧ ਦੇ ਜਗਿਆਸੂ ਦੀ ਵੇਦਨਾ ਸੀ । ਉਹਨਾਂ ਕਿਹਾ 'ਯਹ ਤੋਂ ਸਾਰੀ ਦੁਨੀਆ ਲਿਖਤੀ ਹੈ ਸਤਾਰ ਕੇ ਬਾਦਸ਼ਾਹ, ਆਫਤਾਬੇ ਮੌਸੀਕੀ ਵਗੈਰਾ ਵਗੈਰਾ । ਛੋੜੀਏ ਇਨ ਬਾਤੋਂ ਕੋ । ਪੂਛੀਏ ਮੇਰਾ ਸਤਿਗੁਰੂ ਜੀ ਸੇ ਰੂਹਾਨੀ ਰਿਸ਼ਤਾ ਕਿਆ ਹੈ' ਮਜ਼ਮੂਨ ਬਹੁਤ ਵੱਡਾ ਸੀ । ਇਸ ਰਿਸ਼ਤੇ ਬਾਰੇ ਤਾਂ ਪੋਥੀਆਂ ਭਰੀਆਂ ਪਈਆਂ ਹਨ ਪਰ ਅਜੇ ਅੰਤ ਦੀ ਗਲ ਨਹੀਂ ਹੋ ਸਕੀ ।

ਪਰ ਸਾਡੇ ਪੁਛਣ ਪੁਛਾਉਣ ਦੀ ਕੋਈ ਲੋੜ ਨਹੀਂ ਸੀ । ਉਸਤਾਦ ਵਲਾਇਤ ਅਗੰਮੀ ਰੰਗ ਵਿਚ ਰੰਗੇ ਹੋਏ ਸਨ ।

ਇਹ ਕੋਈ ਪੂਰਵ ਨਿਸਚਿਤ ਮਿਲਣੀ ਨਹੀਂ ਸੀ । ਨਾ ਹੀ ਪਤਾ ਸੀ ਕਿ ਕੋਈ ਅਜਿਹੀ ਵਾਰਤਾਲਾਪ ਹੋਣੀ ਹੈ ਸੋ ਰਿਕਾਰਡ ਕਰਨ ਜਾਂ ਨੋਟ ਲੈਣ ਵਾਲੀ ਵੀ ਕਹਾਣੀ ਨਹੀਂ ਸੀ । ਖਾਂ ਸਾਹਿਬ ਅਖਾਂ ਵਿਚ ਅਖਾਂ ਪਾ ਕੇ ਗਲਾਂ ਕਰ ਰਹੇ ਸਨ ਸਤਿਗੁਰੂ ਜੀ ਦੇ ਪ੍ਰੇਮ ਦੀਆਂ । ਜਿਹੜੇ ਕਲਾਕਾਰ ਦੀ ਕਲਾ ਦੀਆਂ ਸਿਖਰਾਂ ਦਾ ਲੋਕਾਂ ਥਾਹ ਨਹੀਂ ਪਾਇਆ ਉਹ ਬਹਿਬਲ ਹੋ ਕੇ ਕਹਿ ਰਿਹਾ ਸੀ ਮੈਂ ਸਤਿਗੁਰੂ ਜੀ ਦੀਆਂ ਰੂਹਾਨੀ ਸਿਖਰਾਂ ਦਾ ਥਾਹ ਨਹੀਂ ਪਾਇਆ । ਮੇਰੇ ਸਭ ਦੁਖ ਕਲੇਸ਼ ਇਹਨਾਂ ਦੀ ਕ੍ਰਿਪਾ ਨਾਲ ਕੱਟੇ ਗਏ ਹਨ । ਜਦੋਂ ਵੀ ਕਦੀ ਸੰਕਟ ਦਾ ਸਮਾਂ ਆਇਆ ਜਾਂ ਮਨ ਦੀ ਅਵਸਥਾ ਡਾਵਾਂ ਡੋਲ ਹੋਈ ਇਹ ਪ੍ਰਤੱਖ ਸਾਹਮਣੇ ਹੁੰਦੇ ਹਨ । ਦ੍ਰਿਸ਼ਟ ਵੀ ਅਣਦ੍ਰਿਸ਼ਟ ਵੀ । ਤਿੰਨ ਪੀਰਾਂ ਦੀ ਮੇਰੇ ਤੇ ਬਹੁਤ ਕਿਰਪਾ ਰਹੀ ਹੈ । ਇਹ ਸਤਿਗੁਰੂ ਜੀ, ਹਜ਼ਰਤ ਨਿਜ਼ਾਮ ਔਦੀਨ ਓਲੀਆ ਅਤੇ ਇਕ ਹੋਰ ।

ਡੇਹਰਾਦੂਨ ਵਿਚ ਇਕ ਰਾਤ ਮੇਰੀ ਬਹੁਤ ਫਿਕਰਮੰਦੀ ਵਾਲੀ ਸੀ । ਦਿਨ ਚੜ੍ਹਿਆ ਤਾਂ ਮੇਰੇ ਗਰੀਬ ਖਾਨੇ ਦੀ ਘੰਟੀ ਦੀ ਆਵਾਜ਼ ਆਈ । ਬਾਰੀ ਦਾ ਪਰਦਾ ਖੋਲਿਆ ਤਾਂ ਅਗੇ ਇਕ ਨਾਮਧਾਰੀ ਸਿਖ ਖੜਾ ਸੀ । ਅਜੇ ਮੂੰਹ ਹਨੇਰਾਂ ਸੀ । ਬੂਹਾ ਖੋਲਿਆ ਤਾਂ ਕਹਿਣ ਲਗਾ ਸਤਿਗੁਰੂ ਜੀ ਆਏ ਹਨ । ਮੈਂ ਕਿਹਾ ਹਜ਼ੂਰ ਕੋਈ ਇਤਲਾਹ, ਕਹਿਣ ਲਗੇ ਆਪਣੇ ਘਰ ਇਤਲਾਹ ਦੇ ਕੇ ਨਹੀਂ ਆਈਦਾ ।

ਉਸਤਾਦ ਸਾਹਿਬ ਬਹੁਤ ਬੋਚ ਬੋਚ ਕੇ ਸ਼ਬਦ ਵਰਤ ਰਹੇ ਸਨ । ਬਹੁਤ ਸਾਰੇ ਰਹਿਸਾਂ ਤੋਂ ਪਰਦਾ ਚੁਕਦਿਆਂ ਉਹਨਾਂ ਦਸਿਆ ਕਿ ਮੇਰਾ ਸਤਿਗੁਰੂ ਸਾਹਿਬ ਨਾਲ ਇਸਰਾਰ ਲੰਮਾ ਸਮਾਂ ਚਲਦਾ ਰਿਹਾ । ਮੈਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਹਾਡਾ ਤੇ ਮੇਰਾ ਆਸ਼ਕ ਤੇ ਮਾਸ਼ੂਕ ਦਾ ਰਿਸ਼ਤਾ ਹੋਵੇ । ਮੇਰਾ ਇਸਰਾਰ ਸੀ ਕਿ ਮੈਂ ਆਸ਼ਕ ਨਹੀਂ ਬਨਣਾ ਮਾਸ਼ੂਕ ਬਨਣਾ ਹੈ ਪਰ ਸਤਿਗੁਰੂ ਜੀ ਇਸ ਬਾਰੇ ਕੋਈ ਕੰਨਾ ਨਹੀਂ ਸੀ ਧਰ ਰਹੇ । ਇਕ ਦਿਨ ਮੈਂ ਦਿੱਲੀ ਸਾਂ । ਸਤਿਗੁਰੂ ਜੀ ਵੀ ਉਥੇ ਸਨ । ਮੈਂ ਘਰ ਐਲਾਨ ਕਰ ਕੇ ਗਿਆ ਕਿ ਅੱਜ ਵਲਾਇਤ ਖਾਂ ਆਪਣੀ ਗੱਲ ਮਨਵਾ ਕੇ ਆਵੇਗਾ ਨਹੀਂ ਤਾਂ ਖਤਮ ਹੋ ਜਾਵੇਗਾ, ਸਿਰ ਫੋੜ ਦੇਵੇਗਾ ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਪੂਸਾ ਰੋਡ ਕੋਠੀ ਗਿਆ । ਮੈਂ ਸਤਿਗੁਰਾਂ ਦੀ ਗੋਦੀ ਵਿਚ ਸਿਰ ਰੱਖ ਦਿਤਾ ਅਤੇ ਵਿਲਕਦਿਆਂ ਕਿਹਾ ਕਿ ਹਜ਼ੂਰ ਅੱਜ ਜਾਂ ਤਾਂ ਵਲਾਇਤ ਖਾਂ ਖਤਮ ਹੋ ਜਾਵੇਗਾ ਜਾਂ ਵਾਇਦਾ ਲੈ ਕੇ ਜਾਵੇਗਾ । ਸਤਿਗੁਰੂ ਜੀ ਨੇ ਮੇਰਾ ਪਿੰਡਾ ਥਪਥਪਾਇਆ ਅਤੇ ਤਿੰਨ ਵਾਰ ਕਿਹਾ ਮਨਜ਼ੂਰ ਮਨਜ਼ੂਰ ਮਨਜ਼ੂਰ ।



ਉਪਰ—ਸਤਿਗੁਰੂ ਜੀ ਦੇ ਸਜੇ ਪਾਸੇ ਬੈਠੇ ਉਸਤਾਦ ਵਲਾਇਤ ਖਾਂ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਦੁਰਗਾ ਲਾਲ ਸੰਗੀਤ ਰਸ ਮਾਣਦੇ ਹੋਏ। ਥਲੇ—ਸਰੋਤਿਆਂ ਦਾ ਦ੍ਰਿਸ਼

ਖਾਂ ਸਾਹਿਬ ਦੇ ਇਸ ਕਥਨ ਬਾਦ ਵਾਤਾਵਰਣ ਵਿਚ ਮੁਕੰਮਲ ਖਾਮੋਸ਼ੀ ਸੀ। ਇਸ਼ਕ ਹਕੀਕੀ ਦੇ ਰੰਗ ਵਿਚ ਭਿੱਜੇ ਵਲਾਇਤ ਖਾਂ ਜੀ ਦੇ ਬੁਲ੍ਹ ਥੋੜ੍ਹੀ ਦੇਰ ਬਾਦ ਫੇਰ ਖੁਲ੍ਹੇ।

"ਵਕਤਦੇ ਤਕਾਜ਼ੇ ਮੁਤਾਬਿਕਇਸ ਵਕਤ ਉਹਨਾਂ (ਸਤਿਗੁਰੂ ਜੀ) ਨੂੰ ਆਪਣੇ ਘਰ ਤੋਂ ਬਾਹਰ ਪੈਰ ਨਹੀਂ ਰਖਣਾ ਚਾਹੀਏ, ਬਾਹਰ ਘੁਮਣਾ ਨਹੀਂ ਚਾਹੀਦਾ ਪਰ ਉਹ ਇਥੇ ਸਾਨੂੰ ਮਿਲਣ ਆਏ। ਉਹਨਾਂ ਨਾਲ ਜੋ ਸਕਿਉਰਟੀ ਵਾਲੇ ਹਨ ਉਹ ਕੇਵਲ ਵਖਾਵਾ ਹੈ। ਉਹ ਤਾਂ ਉਹਨਾਂ ਕੋਲੋਂ ਨਿਕਲ ਕੇ ਏਧਰ ਚਲੇ ਜਾਂਦੇ ਹਨ ਕਦੇ ਉਧਰ ਉਹਨਾਂ ਨੂੰ ਕਿਸੇ ਦੀ ਕੀ ਪਰਵਾਹ ਹੈ। ਵਾਹ ਸਤਿਗੁਰੂ।"

ਇਸ ਜੀਵਨ ਵਿਚ ਮੈਨੂੰ ਇਹਨਾਂ ਦੀ ਸੰਗਤ ਮਿਲਣੀ ਜੀਵਨ ਦੇ ਸਫਲ ਹੋਣ ਦਾ ਸਬੂਤ ਹੈ। ਮੈਂ ਮੋਮਨ ਬਣਿਆ ਹਾਂ। ਜੋ ਅਲਾਹ ਤੇ ਵਿਸ਼ਵਾਸ ਨਹੀਂ ਕਰਦਾ, ਜਿਸ ਵਿਚ ਪਿਆਰ ਨਹੀਂ, ਇਨਸਾਨੀਅਤ ਦਾ ਦਰਦ ਨਹੀਂ, ਉਹ ਕਾਫਰ ਹੈ ਭਾਵੇਂ ਹਿੰਦੂ ਹੋਵੇ ਭਾਵੇਂ ਮੁਸਲਮਾਨ। ਅਤੇ ਜਿਹਦੇ ਦਿਲ ਵਿਚ ਇਹਨਾਂ ਸ਼ੁਭ ਗੁਣਾਂ ਦਾ ਵਾਸਾ ਹੋਵੇ ਉਹ ਮੋਮਿਨ ਹੈ ਭਾਵੇਂ ਸਿੱਖ ਹੋਵੇ ਹਿੰਦੂ ਜਾਂ ਮੁਸਲਮਾਨ।

ਸੰਗੀਤ ਦੇ ਜਗਤ ਵਿਚ ਕਈ ਵਾਰ ਉਸਤਾਦ ਵਲਾਇਤ ਖਾਂ ਸਾਹਿਬ ਨੂੰ ਅਲੌਕਾਰ ਚਮਤਕਾਰ ਕਰਦਿਆਂ ਅਖੀਂ ਵੇਖਿਆ ਅਤੇ ਕੰਨੀਂ ਸੁਣਿਆ ਹੈ। ਸੰਗੀਤ-ਸੁਆਦ ਦੀਆਂ ਸ਼ਿਖਰਾਂ ਤੇ ਪਹੁੰਚਿਆਂ ਅਤੇ ਸਰੋਤਿਆਂ ਨੂੰ ਪਹੁੰਚਾਂਦਿਆਂ ਵੇਖਿਆ ਹੈ। ਬਿਜਲੀ ਦੇ ਲਸ਼ਕਾਰੇ ਤੋਂ ਲੈ ਕੇ ਝਰਨੇ ਦੇ ਸੀਤਲ ਬਹਾ ਵਰਗੀਆਂ ਅਭਿ-ਵਿਅਕਤੀਆਂ ਕਰਦਿਆਂ ਵੇਖਿਆ ਹੈ। ਲੋਕਾਂ ਨੂੰ ਜਾਦੂ ਵਾਂਗ ਕੀਲਦਿਆਂ ਵੀ ਵੇਖਿਆ ਹੈ ਪਰ ਸ਼ਾਂਤ ਵਹਿੰਦੀ ਨੀਲੋਂ ਦੀ ਵੱਡੀ ਲਹਿਰ ਦੇ ਕੰਢੇ ਉਸ ਰਾਤ ਇਕ ਵਖਰੇ ਉਸਤਾਦ ਵਲਾਇਤ ਖਾਂ ਦੇ ਦਰਸ਼ਨ ਹੋਏ। ਸ: ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸ਼ਬਦਾਂ ਵਿਚ ਇਹ ਪਹੁਤੇ ਪਾਂਧੀ ਦੇ ਦਰਸ਼ਨ। ×



## ਦਖਣੀ ਅਫ਼ਰੀਕਾ ਦਾ ਦੂਜਾ ਨਾਂ

# ਨਸਲਵਾਦ

—ਸਤਨਾਮ ਚਾਨਾ

ਸਾਡੇ ਦੇਸ਼ ਤੋਂ ਬਾਹਰ ਜਾਣ ਵਾਲੇ ਵਿਅਕਤੀ ਜਦੋਂ ਪਾਸਪੋਰਟ ਪ੍ਰਾਪਤ ਕਰਕੇ ਉਸਨੂੰ ਖੋਹਲਦੇ ਹਨ ਤਾਂ ਪੜ੍ਹਦੇ ਹਨ ਕਿ ਇਸ ਪਾਸਪੋਰਟ ਨਾਲ ਦੁਨੀਆਂ ਦੇ ਕਿਸੇ ਵੀ ਦੇਸ਼ ਵਿਚ ਜਾਇਆ ਜਾ ਸਕਦਾ ਹੈ ਪਰੰਤੂ ਦਖਣੀ ਅਫਰੀਕਾ ਵਿਚ ਨਹੀਂ। ਸੈਂਕੜੇ ਦੇਸ਼ਾਂ ਵਿਚੋਂ ਮਨਾਹੀ ਲਈ ਕੇਵਲ ਦਖਣੀ ਅਫਰੀਕਾ ਨੂੰ ਹੀ ਕਿਉਂ ਚੁਣਿਆ ਗਿਆ ? ਇਸ ਲਈ ਕਿ ਸਾਡਾ ਦੇਸ਼ ਦਖਣੀ ਅਫ਼ਰੀਕਾ ਦੇ ਲੋਕਾਂ ਦੇ ਨਾਲ ਹੈ ਜਿਹਨਾਂ ਨੂੰ ਉਥੋਂ ਦੀ ਸਰਕਾਰ ਨੇ ਅਛੂਤਾਂ ਵਾਂਗ ਬੰਦੀ ਬਣਾਕੇ ਰਖਿਆ ਹੋਇਆ ਹੈ ਉਹਨਾਂ ਨੂੰ ਆਪਣੇ ਹੀ ਘਰ ਵਿਚ ਸਾਰੇ ਅਧਿਕਾਰਾਂ ਤੋਂ ਮਹਿਰੂਮ ਕੀਤਾ ਹੋਇਆ ਹੈ।

ਦਖਣੀ ਅਫਰੀਕਾ ਦੀ ਸ਼ਨਾਖਤ ਨਸਲਵਾਦ ਨਾਲ ਹੁੰਦੀ ਹੈ। ਨਸਲਵਾਦ ਦਖਣੀ ਅਫ਼ਰੀਕਾ ਦਾ ਦੂਜਾ ਨਾਂ ਹੈ।

ਵੀਹਵੀਂ ਸਦੀ ਦਾ ਲਗਭਗ ਆਖਰੀ ਅੱਧ ਸ਼ੁਰੂ ਹੁੰਦਿਆ ਮਨੁਖਤਾ ਦੇ ਚਿਹਰੇ ਉਪਰ 'ਕਾਲਖ' ਦਾ ਇਕ ਨਵਾਂ ਟਿਕਾ ਲਗ ਗਿਆ ਜਦੋਂ ਅੱਜ ਤੋਂ ੪੨ ਸਾਲ ਪਹਿਲਾਂ ਨਸਲਵਾਦੀ ਪ੍ਰਬੰਧ ਹੋਂਦ ਵਿਚ ਆਇਆ ਜਿਸ ਨੇ ਮਾਨਵ ਮਾਨਸਿਕਤਾ ਉਪਰ ਭਿਆਨਕ ਪ੍ਰਭਾਵ ਪਾਇਆ ਹੈ। ਇਸ ਨਸਲਵਾਦ ਨੂੰ ਉਦੋਂ ਕਾਨੂੰਨੀ ਮਾਨਤਾ ਪ੍ਰਾਪਤ ਹੋਈ ਜਦੋਂ ੧੯੪੮ ਵਿਚ **ਨੈਸ਼ਨਲ ਪਾਰਟੀ** ਰਾਜ ਵਿਚ ਆਈ ਸੀ। ਇਹ ਕੰਮ ਪਹਿਲੇ ਪਹਿਲ ਜਾ ਕੇ ਵਸੇ ਡੱਚਾਂ ਨੇ ਕੀਤਾ ਜੋ ਆਪਣੇ ਆਪ ਨੂੰ **ਬੋਏਰਜ਼** ਕਹਿੰਦੇ ਸਨ ਅਤੇ ਜਿਸਦਾ ਅਰਥ ਹੈ ਅਲਿਹਦਗੀ ਜਾਂ ਇਕਾਂਤਵਾਦੀ।

ਇਹਨਾਂ ਨਸਲਵਾਦੀਆਂ ਨੇ ਦੱਖਣੀ ਅਫਰੀਕਾ ਦੀ ਸਾਰੀ ਵਸੋਂ ਨੂੰ ਕਾਲੇ, 'ਗੋਰੇ, ਰੰਗਦਾਰਾਂ ਤੇ ਭਾਰਤੀਆਂ ਆਦਿ ਦੇ ਆਧਾਰ ਉਤੇ ਵੰਡ ਦਿਤਾ। ਹਰ ਆਦਮੀ, ਔਰਤ ਨੂੰ ਸ਼ਨਾਖਤੀ ਕਾਰਡ ਦਿਤੇ ਗਏ ਜੋ ਦਸਦੇ ਸਨ ਕਿ ਇਹ ਕਿਸ ਨਸਲ ਨਾਲ ਸਬੰਧਤ ਹੈ। ਇਸ ਦੇ ਨਾਲ ਹੀ ਇਲਾਕਿਆਂ ਦੀ ਵੰਡ ਵੀ ਕਰ ਦਿਤੀ ਕਿ ਕਿਸ ਇਲਾਕੇ ਵਿਚ ਕਿਹੜੀ ਨਸਲ ਰਿਹਾਇਸ਼ ਕਰੇਗੀ। ਕੇਵਲ ਗੋਰਿਆਂ ਨੂੰ ਹੀ ਅਧਿਕਾਰ ਦਿਤਾ ਗਿਆ ਜਿਥੇ ਮਰਜ਼ੀ ਜਾ ਕੇ ਵਸਣ। ਏਥੋਂ ਤਕ ਕੀਤਾ ਗਿਆ ਕਿ ਜੇਕਰ ਕੋਈ ਕਾਲਾ ਆਦਮੀ ਕਿਸੇ ਹੋਰ ਇਲਾਕੇ ਵਿਚ ਜਾਣਾ ਚਾਹੇ ਤਾਂ ਉਹ ਸਬੰਧਤ ਅਧਿਕਾਰੀਆਂ ਤੋਂ ਸਪੈਸ਼ਲ ਪਾਸ ਪ੍ਰਾਪਤ ਕਰੇ। ਇਹ ਵੀ ਤੈਅ ਕਰ ਦਿਤਾ ਗਿਆ ਕਿ ਕਿਹੜੀ ਬੱਸ ਕਾਲਿਆਂ ਲਈ ਹੈ ਅਤੇ ਕਿਹੜੀ ਗੋਰਿਆਂ ਲਈ, ਰੇਲ ਗੱਡੀ ਦੇ ਕਿਸ ਡੱਬੇ ਵਿਚ ਕੌਣ ਚੜ੍ਹੇਗਾ ਪਖਾਨਿਆਂ ਦੀ ਵੀ ਵੰਡ ਕੀਤੀ ਆਦਿ। ਵਖ ਵਖ ਨਸਲਾਂ ਦੇ ਲੋਕਾਂ ਨੂੰ ਆਪਸ ਵਿਚ ਸ਼ਾਦੀ, ਦੋਸਤੀ ਜਾਂ ਪਿਆਰ ਕਰਨ ਦੀ ਕਾਨੂੰਨੀ ਮਨਾਹੀ ਕੀਤੀ ਗਈ। ਕੇਵਲ ਗੋਰਿਆਂ ਉਪਰ ਇਹ "ਪਿਆਰ ਕਾਨੂੰਨ" ਲਾਗੂ ਨਹੀਂ ਹੁੰਦਾ। ਉਹਨਾਂ ਨੂੰ 'ਸੈਕਸ' ਮਾਨਣ ਦੀ ਖੁਲ੍ਹ ਹੈ। ਇਹ ਸਭ ਕੁਝ ਕਾਨੂੰਨੀ ਤੌਰ ਤੇ, ਹੁਣ ਤਕ, ਅਤੇ ਅਮਲੀ ਤੌਰ ਤੇ ਅਜੇ ਵੀ ਲਾਗੂ ਹੈ।

ਪਰਦਾਪੋਸ਼ੀ ਕਰਨ ਲਈ ਅਤੇ ਕੌਮਾਂਤਰੀ ਜਨਤਕ ਰਾਏ ਦੇ ਦਬਾਅ ਹੇਠ ਜੋ ਵੀ ਦਖਣੀ ਅਫਰੀਕਾ ਦੀ ਸਰਕਾਰ ਨੇ ਸੁਧਾਰ ਐਲਾਨੇ ਉਹ ਕਾਲੇ ਤੇ ਗੋਰੇ ਦਾ ਹੋਰ ਵੀ ਖਤਰਨਾਕ ਰੂਪ ਵਿਚ ਪਾੜਾ ਵਧਾਉਂਦੇ ਹਨ। ਉਹਨਾਂ ਵਿਚੋਂ ਇਕ ਸੁਧਾਰ ਨੂੰ **ਬੰਤੂਸਤਾਨ** ਕਿਹਾ ਜਾਂਦਾ ਹੈ ਜੋ ਕਬੀਲਿਆਂ ਦੇ ਆਧਾਰ ਉੱਪਰ ਵੰਡ ਕਰਕੇ ਜਨਸੰਖਿਆ ਨੂੰ ਇਲਾਕਿਆਂ ਵਿਚ ਸੀਮਤ ਕਰਦਾ ਹੈ। ਇੰਝ ਇਕ ਬੰਤੂਸਤਾਨ ਦੇ ਵਾਸੀ ਕੇਵਲ ਉਸੇ ਹੀ ਬੰਤੂਸਤਾਨ (ਅਥਵਾ ਖੇਤਰ) ਦੇ ਵਾਸੀ ਮੰਨੇ ਜਾਣਗੇ। ਜਿਸਦਾ ਨਤੀਜਾ ਇਹ ਨਿਕਲਿਆ ਕਿ ਉਹ ਦੱਖਣੀ ਅਫਰੀਕਾ ਦੇ ਨਾਗਰਿਕ ਨਹੀਂ ਰਹੇ ਸਗੋਂ ਆਪਣੇ ਆਪਣੇ ਬੰਤੂਸਤਾਨ ਦੇ ਨਾਗਰਿਕ ਬਣ ਕੇ ਰਹਿ ਗਏ ਹਨ ਅਤੇ ਦੂਜੇ ਬੰਤੂਸਤਾਨਾਂ ਵਾਸਤੇ ਵਿਦੇਸ਼ੀ ਬਣ ਗਏ। ਇਹ ਕਾਨੂੰਨੀ ਤੌਰ ਤੇ ਕਾਲੇ ਲੋਕਾਂ ਨੂੰ ਆਪਣੇ ਹੀ ਦੇਸ਼ ਦੀ ਨਾਗਰਿਕਤਾ, ਕਾਨੂੰਨੀ ਅਧਿਕਾਰਾਂ ਤੇ ਰਾਜਨੀਤਕ ਹੱਕਾਂ ਤੋਂ ਸਾਫ ਸਾਫ ਵਾਂਝਿਆਂ ਕਰ ਦੇਣ ਦਾ ਜ਼ੁਲਮ ਭਰਿਆ ਕਦਮ ਹੈ।

ਦੱਖਣੀ ਅਫਰੀਕਾ ਵਿਚ ਇਸ ਸਮੇਂ ੨.੫ ਕਰੋੜ ਵਸੋਂ ਕਾਲੇ ਲੋਕਾਂ ਦੀ ਹੈ। ੩੫ ਲਖ ਭਾਰਤੀ ਅਤੇ ਰਲਵੀਂ ਮਿਲਵੀਂ ਨਸਲ ਦੇ ਵਸਨੀਕ ਹਨ ਜਦੋਂ ਕਿ ਗੋਰਿਆਂ ਦੀ ਗਿਣਤੀ ਕੇਵਲ ੪੭ ਲੱਖ ਹੈ। ਵਸੋਂ ਦੇ ਵਾਧੇ ਦਾ ਪਿਛੋਕੜ ਵੇਖਦਿਆਂ ਪਤਾ ਲੱਗਦਾ ਹੈ ਕਿ ਗੋਰਿਆਂ ਦੀ ਪ੍ਰਤੀਸ਼ਤ ਗਿਣਤੀ ਹਰ ਸਾਲ ਘਟ ਰਹੀ ਹੈ। ੨੦੦੦ਵੇਂ ਸਾਲ ਵਿਚ ਜਾ ਕੇ ਅਥਵਾ ੨੧ਵੀਂ ਸਦੀ ਦੇ ਆਰੰਭ ਤਕ ੪ ਕਰੋੜ ਦੇ ਦੱਖਣੀ ਅਫਰੀਕਾ ਵਿਚ ਗੋਰੇ ਕੇਵਲ ੫੦ ਲੱਖ ਰਹਿ ਜਾਣਗੇ। ਅੱਜ ਹਾਲਤ ਇਹ ਹੈ ਕਿ ਦੱਖਣੀ ਅਫਰੀਕਾ ਦੀ ੮੭ ਫੀਸਦੀ ਜ਼ਮੀਨ ਗੋਰਿਆਂ ਕੋਲ ਹੈ ਅਤੇ ੧੩ ਪ੍ਰਤੀਸ਼ਤ ਬਾਕੀ ਸਾਰੀ ਵਸੋਂ ਕੋਲ।

ਦੱਖਣੀ ਅਫਰੀਕਾ ਦੀ ਇਸ ਗੋਰੀ ਸਰਕਾਰ ਦਾ ਨਸਲਵਾਦ ਕੇਵਲ ਆਪਣੇ ਦੇਸ਼ ਅੰਦਰ ਅਨੱਰਥ ਨਹੀਂ ਢਾਅ ਰਿਹਾ ਸਗੋਂ ਨੇੜੇ ਨੇੜੇ ਦੇ ਪੰਜ ਗੁਆਂਢੀ ਦੇਸ਼ਾਂ ਵਿਰੁਧ ਦੁਸ਼ਮਣੀ ਦੀਆਂ ਕਾਰਵਾਈਆਂ ਵੀ ਕਰ ਰਿਹਾ ਹੈ ਅਤੇ (ਛੇਵੇਂ) ਨਾਮੀਬੀਆ ਉਪਰ ਗੈਰ-ਕਾਨੂੰਨੀ ਤੌਰ ਤੇ ਕਬਜ਼ਾ

ਕਰਕੇ ਬੈਠਾ ਹੋਇਆ ਹੈ। ਦੂਜੇ ਪੰਜ ਦੇਸ਼ ਹਨ ਬੋਤਸਵਾਨਾਂ, ਜ਼ਿੰਬਾਬਵੇ, ਮੋਜ਼ੰਬੀਕ, ਸਵਾਜ਼ੀਲੈਂਡ ਅਤੇ ਲਸੋਥੋ (ਜਿਹੜਾ ਕਿ ਦੱਖਣੀ ਅਫਰੀਕਾ ਦੇ ਵਿਡ ਵਿਚ ਵਸਿਆ ਹੋਇਆ ਹੈ)। ਨਾਮੀਬੀਆ ਦੇ ਲੋਕ ਦੱਖਣੀ ਅਫਰੀਕਾ ਦੀ ਨਸਲਵਾਦੀ ਸਰਕਾਰ ਤੋਂ ਆਪਣੇ ਦੇਸ਼ ਉਪਰ ਕੀਤੇ ਗੈਰ-ਕਾਨੂੰਨੀ ਕਬਜ਼ੇ ਤੋਂ ਆਜ਼ਾਦੀ ਪ੍ਰਾਪਤ ਕਰਨ ਲਈ ਲੜ ਰਹੇ ਹਨ ਅਤੇ ਭਾਰੀ ਗਿਣਤੀ ਦੇਸ਼ੋਂ ਵਿਦੇਸ਼ ਹੋ ਚੁਕੀ ਹੈ ਉਹਨਾਂ ਦੀ ਦੇਸ਼ ਭਗਤ ਪਾਰਟੀ **ਸਵਾਪੋ** (ਸਾਊਥ ਵੈਸਟ ਅਫਰੀਕਾ ਪੀਪਲਜ਼ ਆਰਗੇ-ਨਾਈਜੇਸ਼ਨ) ਦਾ ਦਫਤਰ ਅੰਗੋਲਾ ਦੀ ਰਾਜਧਾਨੀ ਲੁਆਂਡਾ ਵਿਚ ਸਥਿਤ ਹੈ।

ਦੂਜੇ ਪੰਜ ਸਰਹੱਦੀ ਦੇਸ਼ਾਂ ਦੀਆਂ ਮਜਬੂਰੀਆਂ ਉਹਨਾਂ ਦੇ ਪਿਛੜੇਪਨ, ਕਮਜ਼ੋਰ ਸੁਰੱਖਿਆ ਅਤੇ ਦੁਰਬਲ ਆਰਥਿਕਤਾ ਵਿਚੋਂ ਨਿਕਲਦੀਆਂ ਹਨ। ਇਹ ਕਿਸੇ ਨਾ ਕਿਸੇ ਰੂਪ ਵਿਚ ਦੱਖਣੀ ਅਫਰੀਕਾ ਨਾਲ ਇਉਂ ਬੱਝੇ ਹੋਏ ਹਨ ਕਿ ਹਾਲਤ ਨਿਮਾਣਿਆਂ ਵਰਗੀ ਹੈ। ਜ਼ਿੰਬਾਬਵੇ ਦੇ ਕੁਲ ਵਪਾਰ ਦਾ ੬੫ ਫੀਸਦੀ ਦੱਖਣੀ ਅਫਰੀਕਾ ਨਾਲ ਹੈ। ਇਸ ਦੇ ਬਾਵਜੂਦ ਵੀ ਕਿ ਕਾਬੋਰਾਬਾਸਾ ਵਿਚ ਸਥਿਤ ਮੋਜ਼ੰਮਬੀਕ ਦਾ ਡੈਮ ਦੁਨੀਆਂ ਦੇ ਸਭ ਤੋਂ ਵੱਡੇ ਡੈਮਾਂ ਵਿਚੋਂ ਇਕ ਹੈ। ਪਰ ਇਸ ਦੀ ਬਿਜਲੀ ਸਭ ਤੋਂ ਪਹਿਲਾਂ ਦੱਖਣੀ ਅਫਰੀਕਾ ਜਾਂਦੀ ਹੈ ਅਤੇ ਫੇਰ ਮੋਜ਼ੰਬੀਕ ਨੂੰ ਘੱਟ ਵੋਲਟੇਜ ਕਰ ਕੇ ਸਪਲਾਈ ਹੁੰਦੀ ਹੈ, ਕਿਉਂਕਿ ਮੋਜ਼ੰਮਬੀਕ ਕੋਲ ਟਰਾਂਸਮਿਸ਼ਨ ਦੀ ਆਪਣੀ ਸਹੂਲਤ ਨਹੀਂ ਹੈ। ਅਤੇ ਇਸ ਦੀ ਰਾਜਧਾਨੀ ਦੱਖਣੀ ਅਫਰੀਕਾ ਦੀ ਸਰਹੱਦ ਤੋਂ ਕੇਵਲ ੬੦ ਕਿਲੋਮੀਟਰ ਦੂਰ ਹੈ। ਦੱਖਣੀ ਅਫਰੀਕਾ ਨੇ ਧਮਕੀ ਵਜੋਂ ਮੋਜ਼ੰਮਬੀਕ ਨੂੰ ਉਸ ਦੀ ਆਪਣੀ ਹੀ ਬਿਜਲੀ ਬੰਦ ਕਰ ਕੇ ਕਈ ਵਾਰ ਹਨੇਰੇ ਵਿਚ ਰਖਿਆ ਹੈ। ਬੋਤਸਵਾਨਾ, ਸਵਾਜ਼ੀਲੈਂਡ ਅਤੇ ਲਸੋਥੋ ਦੀ ਤਾਂ ਸਥਿਤੀ ਹੋਰ ਵੀ ਤਰਸਯੋਗ ਹੈ। ਏਥੋਂ ਤਕ ਕਿ ਤਿੰਨਾਂ ਹੀ ਦੇਸ਼ਾਂ ਵਿਚ ਸਾਊਥ ਅਫਰੀਕਾ ਦੀਆਂ ਹੀ ਰੋਜ਼ਾਨਾ ਅਖਬਾਰਾਂ ਵਿਕਦੀਆਂ ਹਨ। ਸਰਹੱਦਾਂ ਦੀ ਖੁਲ੍ਹਮ ਖੁਲ੍ਹੀ ਉਲੰਘਣਾ ਹੁੰਦੀ ਹੈ।

ਦੱਖਣੀ ਅਫਰੀਕਾ ਨੇ ਜ਼ਿੰਬਾਬਵੇ, ਅੰਗੋਲਾ, ਨਾਮੀਬੀਆ ਆਦਿ ਦੇਸ਼ਾਂ ਵਿਚ ਸਾਬੋਤਾਜ ਕਰਨ ਵਾਲੇ ਪ੍ਰਤੀਕ੍ਰਿਆਵਾਦੀ ਸੰਗਠਨ ਖੜੇ ਕੀਤੇ ਹੋਏ ਹਨ ਜਿਹਨਾਂ ਅੰਦਰ ਦੱਖਣੀ ਅਫਰੀਕਾ, ਅਮਰੀਕਾ, ਬਰਤਾਨੀਆ ਵਰਗੇ ਦੇਸ਼ਾਂ ਦੇ ਭਾੜੇ ਦੇ ਟੱਟੂ ਭਰਤੀ ਕੀਤੇ ਹੋਏ ਹਨ ਜੋ ਇਹਨਾਂ ਦੇਸ਼ਾਂ ਅੰਦਰ ਭੰਨ-ਤੋੜ ਦੀਆਂ ਕਾਰਵਾਈਆਂ ਕਰਦੇ ਹਨ। ਇਹਨਾਂ ਵਿਚ ਪ੍ਰਮੁਖ ਹਨ : ਯੂਨੀਤਾ ਅਤੇ ਐਮ.ਐਨ.ਆਰ.।

ਮਹਾਂਦੀਪ ਅਫਰੀਕਾ ਦੇ ਪੈਰਾਂ ਵਿਚ ਸਥਿਤ ਇਸ ਦੇਸ ਉਪਰ ਨਸਲਵਾਦ ਕਿਵੇਂ ਰਾਜ ਕਰ ਰਿਹਾ ਹੈ, ਜਦੋਂ ਕਿ ਦੁਨੀਆ ਭਰ ਵਿਚ ਇਸ ਦੀ ਘਿਰਣਾ ਦੀ ਹੱਦ ਤਕ, ਵਿਰੋਧਤਾ ਹੋ ਰਹੀ ਹੈ! ਕੇਵਲ ਉਤਰੀ ਅਮਰੀਕਾ ਅਤੇ ਪੱਛਮੀ ਯੂਰਪ ਦੇ ਦੇਸ਼ਾਂ ਦੇ ਸਿਰ ਤੇ। ਇਹਨਾਂ ਦੇਸ਼ਾਂ ਨੇ ਦੱਖਣੀ ਅਫਰੀਕਾ ਨੂੰ ਇਕ ਇਲਾਕਾਈ ਗੁੰਡੇ ਵਜੋਂ ਪਾਲਿਆ ਹੋਇਆ ਹੈ। ਖਾਸ ਕਰਕੇ ਅਮਰੀਕਾ ਅਤੇ ਬਰਤਾਨੀਆ ਇਸ ਦੀ ਖੁਲ੍ਹਮ ਖੁਲ੍ਹੀ ਮਦਦ ਕਰਦੇ ਹਨ। ਇਹ ਦੋ ਦੇਸ਼ ਆਪਣੇ ਆਰਥਿਕ ਲਾਭਾਂ ਲਈ ਅਤੇ ਸੰਸਾਰ ਵਿਆਪੀ ਜੰਗੀ ਨੀਤੀ ਦੇ ਨੁਕਤੇ ਤੋਂ ਇਸ ਸਰਕਾਰ ਨੂੰ ਬਚਾ ਕੇ ਰਖਣਾ ਚਾਹੁੰਦੇ ਹਨ। ਅਮਰੀਕਾ ਅਤੇ ਦੱਖਣੀ ਅਫਰੀਕਾ ਦੀਆਂ ਕੰਪਨੀਆਂ ਸਾਂਝੇ ਤੌਰ 'ਤੇ ਨਮੀਬੀਆ ਦੇ ਹੀਰੇ, ਤਾਂਬਾ ਅਤੇ ਹੋਰ ਵਿਲੱਖਣ ਵਸਤੂਆਂ ਦੀ ਲੁੱਟ ਕਰ ਰਹੀਆਂ ਹਨ। ਦੱਖਣੀ ਅਫਰੀਕਾ ਦੇ ਆਪਣੇ ਅੰਦਰ ਇਸ ਸਮੇਂ ੪੦੦ ਅਮਰੀਕੀ ਕੰਪਨੀਆਂ ਕੰਮ ਕਰ ਰਹੀਆਂ ਹਨ। ਇਨ੍ਹਾਂ ਵਿਚ ੧੩ ਬਹੁਕੌਮੀ ਕਾਰਪੋਰੇਸ਼ਨਾਂ ਹਨ ਜਿਹਨਾਂ ਦੇ ਮੁਖ ਦਫਤਰ ਅਮਰੀਕਾ ਵਿਚ ਸਥਿਤ ਹਨ। ਦੂਜੇ ਪਾਸੇ ਬਰਤਾਨੀਆ ਦੀ ਦੱਖਣੀ ਅਫਰੀਕਾ ਅੰਦਰ ਇਸ ਵੇਲੇ ਕੁਲ ਲਾਗਤ ੧੪ ਅਰਬ ਡਾਲਰ ਤਕ ਪਹੁੰਚੀ ਹੋਈ ਹੈ ਜੋ ਕਿ ਦੱਖਣੀ ਅਫਰੀਕਾ ਦੇ ਵਿਦੇਸ਼ੀ ਵਪਾਰ ਦਾ ਬਹੁਤ ਵੱਡਾ ਹਿੱਸਾ ਹੈ।

ਇਕ ਵਾਰ ਦਖਣੀ ਅਫ਼ਰੀਕਾ ਦੇ ਪ੍ਰਧਾਨ ਮੰਤਰੀ ਸ੍ਰੀ ਬੋਥਾ ਨੇ ਧਮਕੀ ਦਿੱਤੀ ਸੀ ਕਿ ਜੇਕਰ ਅਮਰੀਕਾ ਨੇ ਦੱਖਣੀ ਅਫਰੀਕਾ ਵਿਰੁਧ ਆਰਥਿਕ ਪਾਬੰਦੀਆਂ ਲਾਈਆਂ ਤਾਂ ਉਹ ਕਰੋਮ ਦੀ ਬਰਾਮਦ ਬੰਦ ਕਰ ਕੇ ੪੦ ਲੱਖ ਅਮਰੀਕਨਾਂ ਨੂੰ ਇਕ ਦਿਨ ਵਿਚ ਬੇਰੁਜ਼ਗਾਰ ਕਰ ਦੇਵੇਗਾ। ਅਮਰੀਕਾ ਅਤੇ ਬਰਤਾਨੀਆ ਕੇਵਲ ਏਨਾਂ ਹੀ ਚਾਹੁੰਦੇ ਹਨ ਕਿ ਬੋਥਾ ਉਹਨਾਂ ਦੇ ਖੰਘੂਰੇ ਉਤੇ ਲੱਗਾ ਰਹੇ।

ਦੱਖਣੀ ਅਫਰੀਕਾ ਦੀ ਇਹ ਨਸਲਵਾਦੀ ਸਰਕਾਰ ਕਿਤਨੀ ਦੇਰ ਹੋਰ ਟਿਕੇਗੀ? ਇਹ ਹੁਣ ਇਕ ਆਮ ਸਵਾਲ ਬਣ ਗਿਆ ਹੈ।

ਅਫਰੀਕਨ ਨੈਸ਼ਨਲ ਕਾਂਗਰਸ ਅਜ਼ਾਦੀ ਦੀ ਲੜਾਈ ਦੀ ਜਦੋਜਹਿਦ ਦੀ ਜਿੰਦਜਾਨ ਹੈ ਜਿਸ ਦੀ ਅਗਵਾਈ ਵਿਚ ਕਾਲੇ ਲੋਕਾਂ ਦੀ ਲੜਾਈ ਆਰੰਭ ਹੋਈ ਸੀ। ਇਸ ਲੜਾਈ ਦਾ ਅਸਲ ਆਰੰਭ ੧੯੬੦ ਵਿਚ ਹੋਇਆ ਸੀ ਜਦੋਂ ਸ਼ਹਿਰ ਸ਼ਾਰਪਵੀਲ ਵਿਚ ਕਾਲੇ ਲੋਕਾਂ ਨੇ ਭਾਰੀ ਰੋਸ ਮੁਜ਼ਾਹਰਾ ਕੀਤਾ ਸੀ ਤੇ ਜਿਸ ਉਪਰ ਗੋਲੀਆਂ ਦੀ ਬੋਛਾੜ ਕਰ ਕੇ ਗੋਰੀ ਪੁਲਸ ਨੇ ਖੂਨ ਦੇ ਛੱਪੜ ਲਾ ਦਿਤੇ ਸਨ। ਇਸ ਤੋਂ ਏ. ਐਨ. ਸੀ. ਨੇ ਨਤੀਜਾ ਕਢਿਆ ਕਿ ਦੱਖਣੀ ਅਫਰੀਕਾ ਵਿਚ ਪੁਰਅਮਨ ਜਮਹੂਰੀ ਢੰਗ ਨਾਲ ਕੁਝ ਨਹੀਂ ਹੋ ਸਕਦਾ।



ਪਿਛਲੇ ਕਈ ਸਾਲਾਂ ਵਿਚ ਗੋਰੇ ਲੋਕਾਂ ਦੇ ਆਪਣੇ ਅੰਦਰ ਕਾਫੀ ਆਪਸੀ ਵਿਰੋਧਤਾ ਵਧੀ ਹੈ। ਇਕ ਹਿੱਸਾ ਅਜਿਹਾ ਹੈ ਜੋ ਝਗੜਾ ਹੱਲ ਕਰਨਾ ਚਾਹੁੰਦਾ ਹੈ ਅਤੇ ਦੂਜਾ ਹੈ ਜਿਹੜਾ ਹੋਰ ਜ਼ਿਆਦਾ ਸਖਤ ਕਦਮ ਲੈ ਕੇ ਹੋਰ ਤਸ਼ੱਦਦ ਦੇ ਰਾਹ ਜਾਣਾ ਚਾਹੁੰਦਾ ਹੈ।

ਪਿਛਲੇ ਸਾਲਾਂ ਦੌਰਾਨ ਗੋਰਿਆਂ ਦੀ ਬੇਰੁਜ਼ਗਾਰੀ ਵੀ ਹੋਣੀ ਸ਼ੁਰੂ ਹੋ ਗਈ ਹੈ। ਭਵਿੱਖ ਬਾਰੇ ਬੇਯਕੀਨੀ ਤੇਜ਼ੀ ਨਾਲ ਵਧ ਰਹੀ ਹੈ। ਐਮਰਜੈਂਸੀ ਲਾਗੂ ਹੋਣ ਤੋਂ ਬਾਅਦ ਕਾਲੇ ਲੋਕਾਂ ਨੇ ਗੋਰੇ ਦੁਕਾਨਦਾਰਾਂ ਅਤੇ ਵਪਾਰੀਆਂ ਤੋਂ ਵਸਤਾਂ ਖਰੀਦਣੀਆਂ ਬੰਦ ਕਰ ਦਿਤੀਆਂ। ਇਹ ਦੱਖਣੀ ਅਫਰੀਕਾ ਵਿਚ ਆਪਣੇ ਕਿਸਮ ਦੀ ਹੀ ਮਾਰੂ ਹੜਤਾਲ ਹੈ। ਗੋਰੇ ਵਪਾਰੀਆਂ ਦਾ ਵਪਾਰ ਥੱਲੇ ਲਗਣਾ ਸ਼ੁਰੂ ਹੋ ਗਿਆ ਹੈ। ਜਿਸ ਦਾ ਨਤੀਜਾ ਇਹ ਨਿਕਲਿਆ ਕਿ ਗੋਰੇ ਦੱਖਣੀ ਅਫਰੀਕਾ ਛੱਡ ਕੇ ਹੌਲੀ ਹੌਲੀ ਬਾਹਰ ਵੀ ਜਾਣੇ ਸ਼ੁਰੂ ਹੋ ਗਏ ਹਨ। ਇਸ ਦੇ ਉਲਟ ਬਹੁਤ ਸਾਰੇ ਗੋਰੇ ਅਫਰੀਕਨ ਨੈਸ਼ਨਲ ਕਾਂਗਰਸ ਵਿਚ ਭਰਤੀ ਹੋ ਰਹੇ ਹਨ। ਉਹ ਦਿਨ ਦੂਰ ਨਹੀਂ ਜਦੋਂ ਦਖਣੀ ਅਫ਼ਰੀਕਾ ਵਿਚ ਉਥੋਂ ਦੇ ਅਸਲ ਨਾਗਰਿਕ ਆਪਣੇ ਦੇਸ਼ ਦੀ ਵਾਗਡੋਰ ਆਪਣੇ ਹੱਥ ਲੈਣਗੇ।

# ਗੁਰਬਾਣੀ

—ਬਲਰਾਜ ਸਾਹਨੀ

ਸ੍ਰੀਮਤੀ ਸਤਿਆਵਤੀ ਮਲਿਕ ਹਿੰਦੀ ਦੀ ਇਕ ਸ਼ਿਰੋਮਣੀ ਸਾਹਿਤਕਾਰ ਹਨ । ਉਹਨਾਂ ਦੀਆਂ ਰਚੀਆਂ ਪੁਸਤਕਾਂ ਮਨੋਰੰਜਕ ਹੀ ਨਹੀਂ, ਉਹਨਾਂ ਵਿਚ ਇਕ ਵਿਸ਼ੇਸ਼ ਪ੍ਰੇਰਣਾਤਮਕ ਸ਼ਕਤੀ ਹੈ ਜੋ ਪਾਠਕਾਂ ਦੇ ਦਿਲ ਤੇ ਡੂੰਘਾ ਅਸਰ ਕਰਦੀ ਹੈ । ਇਸ ਤੋਂ ਇਲਾਵਾ ਉਹ ਪ੍ਰਬੀਣ ਚਿੱਤਰਕਾਰ ਵੀ ਹਨ, ਅਤੇ ਕਿਤਨੇ ਸਾਲ ਕੇਂਦਰੀ ਫਿਲਮ ਸੈਂਸਰ ਬੋਰਡ ਦੇ ਮੈਂਬਰ ਵੀ ਰਹਿ ਚੁਕੇ ਹਨ ।

ਪਰ, ਮੇਰੇ ਲਈ ਉਹ ਇਸ ਤੋਂ ਵਧ ਕੁਝ ਹੋਰ ਵੀ ਹਨ—ਮੇਰੀ ਸੱਕੀ ਭੂਆ ਦੀ ਧੀ, ਮੇਰੀ ਵੱਡੀ ਭੈਣ । ਬਚਪਣ ਦੇ ਜ਼ਮਾਨੇ ਤੋਂ ਉਹਨਾਂ ਕੋਲੋਂ ਮੈਨੂੰ ਡੂੰਘਾ ਪਿਆਰ ਮਿਲਿਆ ਹੈ । ਮੇਰੀਆਂ ਸਾਹਿਤਕ ਰੁਚੀਆਂ ਨਿਖਾਰਨ ਵਿਚ ਵੀ ਉਹਨਾਂ ਦਾ ਬਹੁਤ ਵੱਡਾ ਹੱਥ ਹੈ । ਸੰਸਕ੍ਰਿਤ ਨਾਲ ਅਸਾਂ ਦੋਨਾਂ ਨੂੰ ਬੜਾ ਪ੍ਰੇਮ ਹੈ । ਕਾਲੀ ਦਾਸ ਅਤੇ ਭਵਭੂਤੀ ਦੇ ਨਾਟਕਾਂ ਨੂੰ ਇਕਠੇ ਬੈਠ ਕੇ ਪੜ੍ਹਨ ਦਾ ਅਸੀਂ ਆਨੰਦ ਮਾਣ ਚੁਕੇ ਹਾਂ ।

ਪਿਛੇ ਜਹੇ ਉਹ ਬੰਬਈ ਆਕੇ ਸਾਡੇ ਕੋਲ ਠਹਿਰੇ ਹੋਏ ਸਨ । ਅਸੀਂ ਐਲੀਫੈਂਟਾਂ ਅਤੇ ਕਨੇਰੀ ਗੁਫਾਵਾਂ ਦੀਆਂ ਸੈਰਾਂ ਕੀਤੀਆਂ । ਅਸੀਂ ਜਿਥੇ ਵੀ ਜਾਂਦੇ ਸੁਹਣੀਆਂ ਚਰਚਾਵਾਂ ਛਿੜ ਪੈਂਦੀਆਂ । ਸੁਆਦ ਦੂਣਾ ਚੌਗਣਾ ਹੋ ਜਾਂਦਾ ।

ਇਕ ਦਿਨ ਖਾਣੇ ਦੀ ਮੇਜ਼ ਤੇ ਬੈਠਿਆਂ ਗੁਰਬਾਣੀ ਦਾ ਜ਼ਿਕਰ ਚਲ ਪਿਆ । ਸਾਨੂੰ ਯਾਦ ਆਇਆ ਕਿ ਕਿਵੇਂ ਉਹਨਾਂ ਦੇ ਪਿਤਾ ਜੀ ਸਵੇਰੇ ਉਠਦਿਆਂ ਸਾਰ ਪਹਿਲਾਂ ਇਹ ਵਾਕ ਮੂੰਹੋਂ ਬੋਲਦੇ ਸਨ : ''ਜੋ ਤੁਧ ਭਾਏ ਸਾਈ ਭਲੀ ਕਾਰ, ਤੂੰ ਸਦਾ ਸਲਾਮਤ ਨਿਰੰਕਾਰ ।'' ਅਤੇ ਮੇਰੇ ਪਿਤਾ ਜੀ ਪਰਵਰਦਿਗਾਰ, ਸ਼ੁਕਰ ਤੇਰੀ ਦਰਗਾਹ ਦਾ'', ਕਹਿੰਦੇ ਸਨ । ਨ ਉਹਨਾਂ ਦੇ ਪਿਤਾ ਸਿੱਖ ਸਨ ਅਤੇ ਨਾ ਮੇਰੇ ਪਿਤਾ ਮੁਸਲਮਾਨ । ਦੋਵੇਂ ਹਿੰਦੂ, ਕੱਟੜ ਆਰੀਆ ਸਮਾਜੀ ਸਨ । ਪਰ ਉਹਨਾਂ ਦੇ ਹਿਰਦੇ ਸੰਕੀਰਨਤਾ ਤੋਂ ਕਿਤਨੇ ਪਾਕ ਸਨ !

ਭੈਣ ਜੀ ਨੇ ਕਿਹਾ, ''ਬਲਰਾਜ, ਅਜ ਕਲ ਦਿੱਲੀ ਵਿਚ ਮੈਂ ਕਿਤਨੀ ਦੁਖੀ ਹੁੰਦੀ ਆਂ, ਤੈਨੂੰ ਦੱਸ ਨਹੀਂ ਸਕਦੀ । ਸਾਡੀ ਸੜਕ ਤੇ ਇਕ ਪਾਸੇ ਗੁਰਦੁਆਰੇ ਵਾਲਿਆਂ ਨੇ ਲਾਊਡ ਸਪੀਕਰ ਲੁਆ ਲਿਆ ਹੈ ਅਤੇ ਦੂਸਰੇ ਪਾਸੇ ਸਨਾਤਨ ਧਰਮ ਸਭਾ ਵਾਲਿਆਂ ਨੇ । ਸਵੇਰ ਦਾ ਵੇਲਾ ਸ਼ਾਂਤੀ ਅਤੇ ਚਿੰਤਨ ਦਾ ਵੇਲਾ ਹੁੰਦਾ ਹੈ, ਪਰ ਇਹ ਲੋਕ ਚੀਕ ਚਿਹਾੜੇ ਵਿਚ ਇਕ ਦੂਜੇ ਤੋਂ ਜਿੱਤਣ ਦੀ ਬਾਜ਼ੀ ਲਾ ਦੇਂਦੇ ਹਨ । ਕੀ ਰੱਬ ਨੂੰ ਯਾਦ ਕਰਨ ਦਾ ਇਹੀ ਤਰੀਕਾ ਹੈ ? ਪਰਮਾਤਮਾ ਨੂੰ ਤਾਂ ਪ੍ਰੇਮ ਸਰੂਪ ਆਖਦੇ ਹਨ । ਫੇਰ ਇਹ ਘ੍ਰਿਣਾ ਦਾ ਵਾਤਾਵਰਣ ਕਿਉਂ ਪੈਦਾ ਕਰਦੇ ਹਨ ?''

ਕੋਲ ਬੈਠੀ ਮੇਰੀ ਧੀ, ਸਨੋਬਰ ਨੇ ਕਿਹਾ : ''ਜਦੋਂ ਡੈਡੀ ਤੇ ਮੈਂ ਜਸਵੰਤ ਸਿੰਘ ਕੰਵਲ ਜੀ ਦੇ ਘਰ ਢੁੱਡੀਕੇ ਠਹਿਰੇ ਹੋਏ ਸਾਂ, ਤਾਂ ਉਥੇ ਵੀ ਸਵੇਰੇ ਚਹੁੰ ਪਾਸੀਂ ਲਾਊਡ ਸਪੀਕਰਾਂ ਦਾ ਰੌਲਾ ਪੈ ਜਾਂਦਾ ਸੀ । ਨੇੜ ਤੇੜ ਦੇ ਸਾਰੇ ਪਿੰਡਾਂ ਵਿਚ ਲਾਊਡ ਸਪੀਕਰ ਗਰਜਣ ਲਗ ਪੈਂਦੇ ਸਨ । ਬੜਾ ਕੰਨ ਖਾਊ ਸ਼ੋਰ ਹੁੰਦਾ ਸੀ ਜਿਸ ਵਿਚ ਕੋਈ ਸੁਰ ਨਾ ਲਯ । ਮੈਨੂੰ ਡੈਡੀ ਨੇ ਕਿਹਾ ਸੀ, 'ਵੇਖੀਂ', ਪ੍ਰਭਾਤ ਵੇਲੇ ਪੰਜਾਬ ਦੇ ਪਿੰਡਾਂ ਵਿਚ ਪੰਛੀ ਕਿਤਨੀਆਂ ਸੁਹਣੀਆਂ ਬੋਲੀਆਂ ਪਾਂਦੇ ਹਨ ।' ਪਰ ਮੈਨੂੰ ਤਾਂ ਕੋਈ ਪੰਛੀ ਸੁਣਾਈ ਨਹੀਂ ਸੀ ਦਿੱਤਾ । ਮੈਂ ਤਾਂ ਬਸ ਲਾਊਡ ਸਪੀਕਰ ਹੀ ਸੁਣੇ ਹਨ ।''

ਮੈਂ ਕਿਹਾ, ''ਗੁਰੂ ਨਾਨਕ ਦੇਵ ਦਾ ਵਾਕ ਹੈ, 'ਅੰਮ੍ਰਿਤ ਵੇਲਾ ਸਚਿ ਨਾਉਂ ਵਡਿਆਈ ਵੀਚਾਰ ।' ਪਰ ਜੇ ਬਾਬੇ ਦੇ ਚੇਲੇ 'ਛੁਟਿਆਈ ਵੀਚਾਰਨ' ਤੇ ਡਟ ਜਾਣ, ਤਾਂ ਬਾਬੇ ਦਾ ਕੀ ਕਸੂਰ ?''

ਸਤਿਆ ਭੈਣ ਜੀ ਨੇ ਕਿਹਾ, ''ਸਾਡੇ ਸਾਰੇ ਹੀ ਤਾਂ ਮਹਾਂਪੁਰਸ਼ਾਂ ਨੇ ਪ੍ਰਭਾਤ ਨੂੰ ਦਿਨ ਦਾ ਸਭ ਤੋਂ ਚੰਗਾ ਤੇ ਪਵਿੱਤਰ ਵੇਲਾ ਆਖਿਆ ਹੈ । ਹਿੰਦੂ ਰਿਸ਼ੀਆਂ ਨੇ ਇਹਨੂੰ ਬ੍ਰਹਮ ਮਹੂਰਤ ਆਖਿਆ ਹੈ, ਅਤੇ ਮੁਸਲਮਾਨ ਦਰਵੇਸ਼ਾਂ ਨੇ 'ਨੂਰ ਪਾਕ' ਦਾ ਵੇਲਾ । ਪਰ ਸਵਾਲ ਤਾਂ ਇਹ ਹੈ ਕਿ ਇਹਨਾਂ ਆਪਸ ਦੇ ਦ੍ਵੈਖਾਂ ਦਾ ਕਾਰਨ ਕੀ ਹੈ ? ਇਹ ਕਿਉਂ ਖਤਮ ਹੋਣ ਵਿਚ ਨਹੀਂ ਆਂਦੇ ?''

ਮੇਰੀ ਪਤਨੀ ਬੋਲੀ, ''ਅਜ ਕਲ ਸਾਰੀਆਂ ਧਾਰਮਿਕ ਸੰਸਥਾਵਾਂ ਇਕ ਬਿਜਨੈਸ ਬਣ ਗਈਆਂ ਹਨ । ਰਸੂਖ ਉਹਨਾਂ ਦੇ ਹੱਥ ਨਹੀਂ ਹੁੰਦਾ ਜੋ ਆਪਣੇ ਅਸੂਲਾਂ ਦੇ ਸੱਚੇ ਹੋਣ, ਸਗੋਂ ਉਹਨਾਂ ਦੇ ਹੱਥ ਹੁੰਦਾ ਹੈ ਜਿਹੜੇ ਉਸ ਰਾਹੀਂ ਆਪਣੇ ਕਾਰੋਬਾਰੀ ਸਿਲਸਲੇ ਵਧਾਂਦੇ ਹਨ । ਹਰ ਮਜ਼ਹਬ ਦੇ ਜਨਮ-ਦਾਤਾ ਨੇ ਅਮੀਰਾਂ ਦੀ ਨਿੰਦਿਆ ਕੀਤੀ ਸੀ, ਪਰ ਏਸ ਵੇਲੇ ਤਾਂ ਹਰ ਮਜ਼ਹਬ ਅਮੀਰ ਸੰਚਾਲਕਾਂ ਦੇ ਹੀ ਕਬਜ਼ੇ ਵਿਚ ਹੈ, ਅਤੇ ਉਹ ਆਪਣੀ ਜ਼ਿੰਦਗੀ ਦਾ ਕੋਝ ਆਪਣੀ ਧਰਮ-ਸੰਸਥਾ ਵਿਚ ਹੀ ਘੁਸੇੜ ਛਡਦੇ ਹਨ ।

ਸਤਿਆ ਭੈਣ ਜੀ ਨੇ ਮੈਨੂੰ ਪੁਛਿਆ, ''ਬੱਲੀ, ਤੂੰ ਪੰਜਾਬੀ ਵਿਚ ਲਿਖਨਾ ਏਂ, ਗ੍ਰੰਥ ਸਾਹਿਬ ਵੀ ਤੂੰ ਪੜ੍ਹਿਆ ਹੋਣੈ । ਮੈਂ ਤੇਰੇ ਗੁਰੂ ਗੋਬਿੰਦ ਸਿੰਘ ਬਾਰੇ ਲਿਖੇ ਲੇਖਾਂ ਦੀ ਵੀ ਤਾਰੀਫ ਸੁਣੀ ਸੀ । ਤੂੰ ਮੈਨੂੰ ਸਮਝਾ ਤਾ ਸਹੀ ਕਿ ਸਿਖ ਪੰਥ ਅਤੇ ਹਿੰਦੂ ਧਰਮ ਵਿਚ ਬੁਨਿਆਦੀ ਫਰਕ ਕੀ ਹੈ ?''

ਆਪਣੀ ਸਮਝ ਅਨੁਸਾਰ ਮੈਂ ਉਹਨਾਂ ਨੂੰ ਦੱਸਣਾ ਸ਼ੁਰੂ ਕੀਤਾ :

''ਗੱਲ ਧਰਮਾਂ ਦੀ ਨਹੀਂ, ਭੈਣ ਜੀ, ਪ੍ਰਾਂਤਾਂ ਦੀ ਹੈ ।

ਪ੍ਰਾਚੀਨ ਭਾਰਤ ਵਿਚ, ਮਤਲਬ ਅੱਜ ਤੋਂ ਹਜ਼ਾਰ ਸਾਲ ਪਹਿਲਾਂ ਦੇ ਜ਼ਮਾਨੇ ਤਕ ਸਾਰੇ ਭਾਰਤ ਵਿਚ ਹਿੰਦੂ ਧਰਮ ਹੀ ਪ੍ਰਚਲਤ ਸੀ—ਆਪਣੇ ਅਨੇਕ ਰੂਪਾਂਤਰਾਂ ਸਣੇ। ਕਿਤੇ ਸ਼ਿਵ, ਕਿਤੇ ਵਿਸ਼ਨੂੰ ਅਤੇ ਕਿਤੇ ਕਿਸੇ ਹੋਰ ਦੇਵੀ ਦੇਵਤਾ ਦੀ ਪ੍ਰਧਾਨਤਾ ਸੀ। ਸਿਰਫ ਇਕ ਗੱਲ ਸਾਰਿਆਂ ਪਾਸੇ ਸਾਂਝੀ ਸੀ, ਉਹ ਇਹ ਕਿ ਸਾਰੇ ਧਾਰਮਿਕ ਅਧਿਕਾਰ ਬ੍ਰਹਮਣਾਂ ਦੇ ਅਧੀਨ ਸਨ, ਅਤੇ ਉਹ ਲੋਕ ਪੂਰੀ ਤਰ੍ਹਾਂ ਹਾਕਮਾਂ ਨਾਲ ਰਲੇ ਹੋਏ ਸਨ। ਜਨਤਾ ਦੀ ਉਹਨਾਂ ਨੂੰ ਕੋਈ ਪਰਵਾਹ ਨਹੀਂ ਸੀ। ਜਨਤਾ ਦੀ ਸਭਿਅਤਾ, ਜਨਤਾ ਦੀ ਬੋਲੀ ਅਤੇ ਜਨਤਾ ਦੇ ਰਹਿਣ ਬਹਿਣ ਨੂੰ ਉਹ ਨਫ਼ਰਤ ਦੀ ਨਜ਼ਰ ਨਾਲ ਵੇਖਦੇ ਸਨ। ਕਦੇ ਕੋਈ ਨੀਵੀਂ ਜਾਤ ਦਾ ਆਦਮੀ ਸ਼ਾਸਤ੍ਰ ਦਾ ਸਲੋਕ ਜਾਂ ਸੰਸਕ੍ਰਿਤ ਦਾ ਇਕ ਵਾਕ ਵੀ ਮੂੰਹੋਂ ਕਢਣ ਦੀ ਜੁਰੱਤ ਕਰਦਾ ਤਾਂ ਉਸਦੀ ਜ਼ਬਾਨ ਤਕ ਕੱਟ ਦਿੱਤੀ ਜਾਂਦੀ।

"ਤੇ ਫੇਰ, ਅਜ ਤੋਂ ਹਜ਼ਾਰ ਸਾਲ ਪਹਿਲਾਂ ਮੁਸਲਮਾਨਾਂ ਤੇ ਹਮਲੇ ਸ਼ੁਰੂ ਹੋਏ। ਹਿੰਦੂਆਂ ਦੀ ਅੰਦਰੋ ਅੰਦਰ ਖੋਖਲੀ ਹੋਈ ਸਮਾਜਿਕ ਸ਼੍ਰਿੰਖਲਾ ਇਹਨਾਂ ਨੂੰ ਰੋਕਣ ਤੋਂ ਅਜ਼ਮਰਥ ਸੀ। ਨੀਵੀਆਂ ਜਾਤਾਂ ਉਪਰ ਇਤਨਾ ਜ਼ੁਲਮ ਕੀਤਾ ਜਾ ਚੁਕਿਆ ਸੀ ਕਿ ਉਹ ਖੱਤਰੀਆਂ, ਬ੍ਰਹਮਣਾਂ ਖ਼ਾਤਰ ਲੜਨ ਨੂੰ ਉੱਕਾ ਰਾਜ਼ੀ ਨਹੀਂ ਸਨ। ਅਤੇ, ਬਹੁ-ਸੰਖਿਆ ਉਹਨਾਂ ਸ਼ੂਦਰਾਂ ਦੀ ਹੀ ਤਾਂ ਸੀ। ਉਹ ਹਕੂਮਤ ਕਿਵੇਂ ਬਾਹਰੀ ਹਮਲਿਆਂ ਨੂੰ ਰੋਕ ਸਕਦੀ ਸੀ ਜਿਸ ਦੀ ਆਪਣੀ ਪ੍ਰਜਾ ਇਤਨੇ ਵਡੇ ਪੈਮਾਨੇ ਤੇ ਉਸਦੇ ਖ਼ਿਲਾਫ਼ ਹੋਵੇ?

"ਅਤੇ, ਇਸ ਪ੍ਰਕਾਰ ਭਾਰਤ ਵਿਚ ਮੁਸਲਿਮ ਸਲਤਨੱਤ ਅਤੇ ਸਭਿਅਤਾ ਦਾ ਸਮਾਵੇਸ਼ ਹੋਇਆ। ਇਸਦੇ ਦੋ ਪਹਿਲੂ ਸਨ: ਇਕ ਤਾਂ ਉਹੀ ਹਾਕਮਾਨਾ ਤੇ ਜਾਬਰਾਨਾ ਪਹਿਲੂ। ਭਾਰਤੀ ਜਨਤਾ ਦੇ ਹਰ ਵਰਗ ਨੂੰ ਗਿਆਤ ਹੋ ਗਿਆ ਕਿ ਆਪਣੀ ਆਜ਼ਾਦੀ ਖੁਹਾ ਕੇ ਉਹਨਾਂ ਆਪਣੀ ਹਾਲਤ ਪਹਿਲਾਂ ਨਾਲੋਂ ਵੀ ਬਦਤਰ ਕਰ ਲਈ ਹੈ।

"ਦੂਸਰਾ ਪਹਿਲੂ ਇਕ ਹੋਰ ਸੀ। ਇਸਲਾਮੀ ਲਸ਼ਕਰ ਨਾਲ ਆਮ ਲੋਕਾਂ ਦੇ ਪਿਆਰੇ ਕੁਝ ਇਕ ਸੂਫ਼ੀ ਦਰਵੇਸ਼ ਵੀ ਆਂਦੇ ਰਹੇ ਸਨ, ਜਿਨ੍ਹਾਂ ਦੇ ਤੱਥ ਬਾਰੇ ਦ੍ਰਿਸ਼ਟੀਕੋਣ ਬਹੁਤ ਉਦਾਰ ਅਤੇ ਵੇਦਾਂਤ ਦੇ ਫਲਸਫ਼ੇ ਨਾਲ ਮਿਲਦੇ ਜੁਲਦੇ ਸਨ, ਅਤੇ ਵੇਦਾਂਤੀ ਵਿਚਾਰ ਭਾਰਤ ਵਿਚ ਪਹਿਲਾਂ ਤੋਂ ਬੜੇ ਲੋਕ-ਪ੍ਰਿਅ ਸਨ। ਇਸ ਸਿਧਾਂਤਕ ਮਿਸ਼ਣ ਦੇ ਫਲਸਰੂਪ ਭਾਰਤ ਦੇ ਹਰ ਇਕ ਪ੍ਰਦੇਸ਼ ਵਿਚ ਇਕ ਖ਼ਾਸ ਕਿਸਮ ਦੇ ਭਗਤ, ਸੰਤ, ਗੁਰੂ ਜਾਂ ਫ਼ਕੀਰ ਪੈਦਾ ਹੋ ਗਏ, ਜਿਨ੍ਹਾਂ ਜਨਤਾ ਦੇ ਡਿੱਗੇ ਹੌਸਲਿਆਂ ਨੂੰ ਮੁੜ ਬਹਾਲ ਕਰਨਾ ਸ਼ੁਰੂ ਕੀਤਾ। ਇਹਨਾਂ ਲੋਕਾਂ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਨੂੰ ਤਿਆਗ ਕੇ ਲੋਕਾਂ ਦੀ ਆਪਣੀ ਬੋਲੀ ਵਿਚ ਹਿੰਦੂ ਅਤੇ ਮੁਸਲਿਮ ਫ਼ਲਸਫ਼ੇ ਦੇ ਸਰਬੋਤਮ ਅੰਗ ਨੂੰ ਮਿਲਾ ਕੇ ਅਪੂਰਬ ਭਗਤੀ ਰਸ ਦੀ ਕਵਿਤਾ ਰਚਣੀ ਸ਼ੁਰੂ ਕੀਤੀ। ਇਹ ਲੋਕ ਬ੍ਰਾਹਮਣਾਂ, ਕਾਜ਼ੀਆਂ ਅਤੇ ਮੁਲਾਣਿਆਂ ਦੇ ਵਿਰੋਧੀ ਸਨ। ਜ਼ਾਤ ਪਾਤ, ਊਚ ਨੀਚ ਨੂੰ ਇਹ ਨਹੀਂ ਸਨ ਮੰਨਦੇ, ਤੇ ਸਾਰੀ ਮਨੁੱਖਤਾ ਨੂੰ ਇਕ ਪਰਵਾਰ ਮੰਨਦੇ ਸਨ। ਕੱਟੜਵਾਦੀ ਰਸਮਾਂ ਰਿਵਾਜਾਂ ਦੇ ਇਹ ਖ਼ਿਲਾਫ਼ ਸਨ। ਇਹਨਾਂ ਲੋਕਾਂ ਨੇ ਥੋੜੇ ਚਿਰ ਵਿਚ ਹੀ ਜਨਤਾ ਦੇ ਦਿਲ ਮੋਹ ਲਏ, ਅਤੇ ਜਨਤਾ ਨੂੰ ਜ਼ੁਲਮ ਤੋਂ ਮੁਕਤੀ ਹਾਸਲ ਕਰਨ ਦਾ ਰਾਹ ਲੱਭ ਲਿਆ।

"ਸਾਡੇ ਦੇਸ਼ ਦੇ ਹਰ ਪ੍ਰਾਂਤ ਵਿਚ ਇਹੋ ਜਹੇ ਭਗਤ ਤੇ ਸੰਤ ਪ੍ਰਗਟ ਹੋਏ ਸਨ। ਬੰਗਾਲ ਵਿਚ ਰਾਮਾਨੰਦ ਤੇ ਚੰਡੀ ਦਾਸ, ਬਿਹਾਰ ਵਿਚ ਵਿਦਿਆਪਤੀ, ਬਨਾਰਸ ਵਿਚ ਕਬੀਰ, ਮਹਾਰਾਸ਼ਟਰ ਵਿਚ ਤੁਕਾਰਾਮ ਤੇ ਨਾਮਦੇਵ, ਗੁਜਰਾਤ ਵਿਚ ਗਿਆਨੇਸ਼ਵਰ ਅਤੇ ਅਨੇਕਾਂ ਹੋਰ।

"ਏਸੇ ਤਰ੍ਹਾਂ, ਪੰਜਾਬ ਵਿਚ ਗੁਰੂ ਨਾਨਕ, ਗੁਰੂ ਅਰਜਨ ਦੇਵ ਅਤੇ ਗੁਰੂ ਗੋਬਿੰਦ ਸਿੰਘ ਭਗਤੀ ਲਹਿਰ ਦੇ ਪ੍ਰਤੀਕ ਹੋਏ।

"ਇਹ ਸੰਤ ਅਤੇ ਭਗਤ ਹਿੰਦੂ ਸਨ ਜਾਂ ਮੁਸਲਮਾਨ, ਕੋਈ ਨਹੀਂ ਸੀ ਕਹਿ ਸਕਦਾ। ਇਹਨਾਂ ਨੇ ਹਰ ਪਾਸਿਓਂ, ਜੋ ਉਹਨਾਂ ਨੂੰ ਚੰਗਾ ਲਗਿਆ, ਲੈ ਲਿਆ ਤੇ ਭਾਸ਼ਾ, ਕਲਾ, ਸੰਸਕ੍ਰਿਤੀ ਨੂੰ ਇਕ ਨਵੀਂ ਅਤੇ ਉਚੇਰੀ ਪੱਧਰ ਦਿੱਤੀ। ਇਹਨਾਂ ਦੇ ਰਚੇ ਕਾਵਿ ਸਥਾਨਕ ਬੋਲੀਆਂ ਦੇ ਸਾਹਿਤ ਦਾ ਮੂਲ ਆਧਾਰ ਬਣ ਗਏ।

"ਅਜ ਕੋਈ ਵੀ ਮਹਾਰਾਸ਼ਟ੍ਰੀ ਜਿਵੇਂ ਗੀਤਾ ਜਾਂ ਵੇਦ ਨੂੰ ਮੰਨਦਾ ਹੈ, ਉਵੇਂ ਹੀ ਤੁਕਾਰਾਮ ਅਤੇ ਨਾਮਦੇਵ ਦੀ ਬਾਣੀ ਨੂੰ ਵੀ ਸ਼ਰਧਾਂਜਲੀ ਅਰਪਿਤ ਕਰਦਾ ਹੈ ਤੇ ਉਹੀ ਮਾਣ ਦੇਂਦਾ ਹੈ, ਦੋਨਾਂ ਵਿਚ ਉਹ ਕੋਈ ਭੇਦ ਨਹੀਂ ਸਮਝਦਾ। ਏਸੇ ਤਰ੍ਹਾਂ ਬੰਗਾਲ, ਗੁਜਰਾਤ ਅਤੇ ਤਾਮਿਲਨਾਡੂ ਆਦਿ ਪ੍ਰਾਂਤਾਂ ਵਿਚ ਇਹੀ ਹਾਲ ਹੈ।

"ਅੱਜ ਤੋਂ ਸੌ ਵਰ੍ਹਾ ਪਹਿਲਾਂ ਪੰਜਾਬ ਵਿਚ ਵੀ ਇਵੇਂ ਹੀ ਸੀ। ਸਾਡੇ ਪੁਰਖੇ ਹਿੰਦੂ ਹੋਣ ਭਾਵੇਂ ਮੁਸਲਮਾਮ, ਗੁਰੂ ਬਾਬਿਆਂ ਅਤੇ ਫ਼ਰੀਦ, ਬੁਲ੍ਹੇ ਸ਼ਾਹ ਵਰਗੇ ਦਰਵੇਸ਼ਾਂ ਨੂੰ ਸਮਾਨ ਰੂਪ ਵਿਚ ਪਿਆਰ ਕਰਦੇ ਸਨ ਅਤੇ ਸਮਾਜ-ਸੁਧਾਰਕ ਅਤੇ ਸਾਂਝੀ ਕੌਮੀਅਤ ਦੇ ਉਸਾਰੂ ਦੇ ਰੂਪ ਵੇਖਦੇ ਸਨ।

"ਪਰ ਅਜ ਭਗਤੀ ਅਤੇ ਸੂਫ਼ੀ ਬਾਣੀ ਨੂੰ ਅਭਾਗੇ ਪੰਜਾਬ ਵਿਚ ਇਕ ਅੱਡਰੇ ਅਤੇ ਵਖਰੇ ਮਜ਼ਹਬ ਦੇ ਰੂਪ ਵਿਚ ਵੇਖਿਆ ਜਾਣ ਲਗ ਪਿਆ ਹੈ। ਹੋਰ ਕਿਸੇ ਪ੍ਰਾਂਤ ਵਿਚ ਇੰਝ ਨਹੀਂ ਹੋਇਆ। ਅਤੇ ਇਸਦੇ ਇਤਿਹਾਸਕ ਕਾਰਨ ਹਨ।

"ਪੰਜਾਬ ਦੀਆਂ ਗੁਰੂ ਪਾਤਸ਼ਾਹੀਆਂ ਨੇ ਸਾਰੇ ਭਾਰਤ ਦੇ ਭਗਤੀ ਅੰਦੋਲਨ ਨੂੰ ਇਕ ਸੂਤਰ ਵਿਚ ਪਰੋਣ ਦੀ ਕੋਸ਼ਿਸ਼

ਕੀਤੀ ਸੀ। ਉਹ ਭਗਤੀ ਨੂੰ ਕੇਵਲ ਆਰਾਧਨਾ ਤੀਕਰ ਸੀਮਤ ਰਖਣਾ ਨਹੀਂ ਸਨ ਚਾਹੁੰਦੇ। ਉਹ ਸਮਾਜ ਵਿਚ ਇਨਕਲਾਬ ਦੀ ਵੀ ਲਹਿਰ ਲਿਆਣਾ ਚਾਹੁੰਦੇ ਸਨ। ਉਹਨਾਂ ਦੀਆਂ ਸੋਚਾਂ ਦੇਸ਼ ਦੇ ਬਾਕੀ ਭਗਤਾਂ, ਸੰਤਾਂ ਦੀ ਬ-ਨਿਸਬਤ ਵਧੇਰੇ ਸੁਲਝੀਆਂ ਹੋਈਆਂ, ਡੂੰਘੀਆਂ ਅਤੇ ਦੂਰਦਰਸ਼ੀ ਸਨ। (ਕੁਝ ਹਦ ਤੀਕਰ ਸ਼ਿਵਾ ਜੀ ਮਰਹੱਟੇ ਦੇ ਗੁਰੂ, ਰਾਮਦਾਸ ਜੀ, ਦੀਆਂ ਸੋਚਾਂ ਵੀ ਉਤਨੀਆਂ ਹੀ ਉਜਾਗਰ ਸਨ) ਨਤੀਜਾ ਇਹ ਹੋਇਆ ਕਿ ਪੰਜਾਬ ਦੀ ਭਗਤੀ ਲਹਿਰ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ, ਅਤੇ ਮਗਰੋਂ ਇਕ ਪ੍ਰਚੰਡ ਇਨਕਲਾਬੀ ਅੰਦੋਲਨ ਦਾ ਰੂਪ ਧਾਰਨ ਕਰ ਗਈ, ਜਿਸ ਰਾਹੀਂ ਆਖਰ ਇਹਨੇ ਪੰਜਾਬੀਆਂ ਦਾ ਆਪਣਾ ਰਾਜ ਸਥਾਪਤ ਕੀਤਾ। ਏਸ ਰਾਜ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਕਵੀ ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ, ਹਿੰਦੂ ਅਤੇ ਮੁਸਲਮਾਨ, ਦੋਵੇਂ ਜ਼ਾਤਾਂ, ਆਪਣਾ ਰਾਜ ਸਮਝਦੀਆਂ ਸਨ। ਖਾਲਸਾ ਪੰਜਾਬੀਆਂ ਦੇ ਸਮਾਜਕ ਅਤੇ ਰਾਜਨੀਤਕ ਸੰਗਠਨ ਦੀ ਬੁਨਿਆਦ ਸੀ— ਉਸਦਾ ਮੂਹਰਲਾ ਦਸਤਾ। ਖਾਲਸਾ ਦੀ ਵਡਿਆਈ ਇਸ ਵਿਚ ਸੀ ਕਿ ਲੋਕ-ਹਿਤ ਲਈ ਉਹ ਸਭ ਤੋਂ ਅੱਗੇ ਵਧ ਕੇ ਅਤੇ ਨਿਰਸੁਆਰਥ ਹੋ ਕੇ ਹਰ ਪ੍ਰਕਾਰ ਦੀਆਂ ਕੁਰਬਾਨੀਆਂ ਕਰਨ ਲਈ ਤਤਪਰ ਰਹਿੰਦਾ ਸੀ।

"ਇਸ ਰਾਜ ਨੂੰ ਤਬਾਹ ਕਰਨ ਵਿਚ ਅੰਗਰੇਜ਼ ਨੂੰ ਜ਼ਬਰਦਸਤ ਮੁਸ਼ਕਲਾਂ ਪੇਸ਼ ਆਈਆਂ ਸਨ, ਅਤੇ ਅਜੇਹੇ ਹਥ-ਕੰਡੇ ਵਰਤਣੇ ਪਏ ਸਨ, ਜੋ ਖ਼ੁਦ ਅੰਗਰੇਜ਼ ਇਤਿਹਾਸਕਾਰਾਂ ਦੇ ਖਿਆਲ ਅਨੁਸਾਰ "ਅੰਗਰੇਜ਼ੀ ਇਤਿਹਾਸ ਦਾ ਇਕ ਕਾਲਾ ਅਧਿਆਇ ਹਨ।' ਇਸ ਕਰਕੇ ਪੰਜਾਬ ਨੂੰ ਜ਼ੇਰ ਕਰਨ ਉਪਰੰਤ ਅੰਗਰੇਜ਼ਾਂ ਦੀ ਸਭ ਤੋਂ ਵਡੀ ਕੋਸ਼ਿਸ਼ ਇਹ ਰਹੀ ਕਿ ਸਿੱਖਾਂ ਨੂੰ, ਅਰਥਾਤ ਪੰਜਾਬ ਦੀ ਭਗਤੀ ਲਹਿਰ ਨੂੰ, ਹਿੰਦੂ ਮੁਸਲਮਾਨਾਂ ਤੋਂ ਵਖਰਾ ਕਰ ਕੇ ਇਕ ਅਲਗ ਤਬਕੇ ਦਾ ਰੂਪ ਦੇ ਦਿੱਤਾ ਜਾਏ। ਇਸ ਤਰ੍ਹਾਂ ਇਹ ਇਨਕਲਾਬੀ ਦਸਤਾ ਜਨਤਾ ਤੋਂ ਅੱਡ ਹੋ ਜਾਏਗਾ, ਅਤੇ ਇਸ ਦੀ ਤਾਕਤ ਖਤਮ ਹੋ ਜਾਏਗੀ। ਨਾਲੋਂ ਨਾਲ ਪੰਜਾਬੀਆਂ ਦੀ ਸਾਂਝੀ ਕੌਮੀਅਤ ਅਤੇ ਕਲਚਰ ਵੀ ਖਤਮ ਹੋ ਜਾਏਗੀ।

"ਕਿਤਨੀ ਅਫਸੋਸਨਾਕ ਹਕੀਕਤ ਹੈ ਇਹ! ਅਜ ਬੰਗਾਲ ਦਾ ਹਰ ਹਿੰਦੂ-ਮੁਸਲਮਾਨ, ਰਾਮਾਨੰਦ, ਦਾਦੂ (ਅਸਲੀ ਨਾਂ ਦਾਊਦ) ਅਤੇ ਵਿਦਿਆਪਤੀ ਦੀ ਬਾਣੀ ਨੂੰ ਹਿੱਕ ਨਾਲ ਲਾ ਕੇ ਰਖਦਾ ਹੈ। ਯੂ. ਪੀ. ਦਾ ਹਰ ਹਿੰਦੂ-ਮੁਸਲਮਾਨ ਕਬੀਰ, ਰਹੀਮ, ਰਸਖਾਨ, ਖੁਸਰੋ, ਮੀਰ, ਸੂਰ-ਦਾਸ ਆਦਿ ਦੀ ਬਾਣੀ ਉਪਰ ਜਾਨ ਵਾਰਦਾ ਹੈ। ਪਰ ਨਾਨਕ, ਅਰਜਨ ਦੇਵ, ਅਤੇ ਗੋਬਿੰਦ ਸਿੰਘ ਦੀ ਬਾਣੀ ਪੰਜਾਬ ਦੇ ਹਿੰਦੂਆਂ-ਮੁਸਲਮਾਨਾਂ ਲਈ ਇਕ ਡਰਾਉਣੀ ਅਤੇ ਦੁਸ਼ਮਣ ਚੀਜ਼ ਬਣ ਗਈ ਹੈ।"

ਭੈਣ ਜੀ ਇਤਨੇ ਲੀਨ ਹੋ ਕੇ ਸੁਣ ਰਹੇ ਸਨ ਕਿ ਮੇਰਾ ਹੌਸਲਾ ਹੋਰ ਵਧ ਗਿਆ। ਗੁਰਬਾਣੀ ਦੇ ਕੁਝ ਉੱਤਮ ਵਾਕ ਜੋ ਮੈਨੂੰ ਕੰਠ ਸਨ, ਮੈਂ ਸੁਣਾਦਾ ਚਲਾ ਗਿਆ, ਅਤੇ ਉਹਨਾਂ ਦੇ ਮੂੰਹੋ ਆਪ-ਮੁਹਾਰੇ ਨਿਕਲ ਗਿਆ, "ਮੈਂ ਦਿੱਲੀ ਜਾ ਕੇ ਜ਼ਰੂਰ ਗ੍ਰੰਥ ਸਾਹਿਬ ਖਰੀਦਾਂਗੀ ਅਤੇ ਪੜ੍ਹਾਂਗੀ। ਜਿਹੜੀ ਬਾਣੀ ਸੁਬਹ ਸਵੇਰੇ ਮੇਰੇ ਪਿਤਾ ਜੀ ਦੀ ਰਸਨਾ ਤੇ ਬਿਰਾਜਦੀ ਸੀ, ਉਹ ਅਵੱਸ਼ ਬੜੀ ਉੱਤਮ ਤੇ ਪਿਆਰੀ ਚੀਜ਼ ਹੋਵੇਗੀ।"

ਦੇਰ ਕਾਫੀ ਹੋ ਚੁਕੀ ਸੀ ਜਦੋਂ ਅਸੀਂ ਉਠ ਕੇ ਆਪਣੇ ਸੌਣ ਕਮਰਿਆਂ ਨੂੰ ਆਏ। ਮੇਰੀ ਧੀ ਸਨੋਬਰ ਪਿੱਛੇ ਪਿੱਛੇ ਆਈ ਸਾਡੀਆਂ ਗੱਲਾਂ ਉਹ ਚੁਪਚਾਪ ਸੁਣਦੀ ਰਹੀ ਸੀ। ਮੈਨੂੰ ਨਹੀਂ ਸੀ ਪਤਾ ਕਿ ਉਸ ਦੇ ਦਿਲ ਤੇ ਵੀ ਇਤਨਾਂ ਡੂੰਘਾ ਅਸਰ ਪਿਆ ਸੀ। ਉਸ ਨੇ ਕਿਹਾ, "ਡੈਡੀ, ਗ੍ਰੰਥ ਸਾਹਿਬ ਖੋਲ੍ਹੋ, ਅਤੇ ਉਸ ਵਿਚੋਂ ਮੈਨੂੰ ਕੁਝ ਪੜ੍ਹ ਕੇ ਸੁਣਾਓ।"

ਮੈਂ ਕਿਹਾ, "ਬੇਟਾ, ਇੰਜ ਕਿਉਂ ਨਾ ਕਰੀਏ ਕਿ ਮੈਂ ਗ੍ਰੰਥ ਤੇਰੇ ਅੱਗੇ ਰਖਦਾ ਹਾਂ, ਤੇ ਤੂੰ ਜਿਸ ਸਫੇ ਤੋ ਚਾਹੇਂ ਖੋਲ ਲੈ। ਫੇਰ ਮੈਂ ਉਸ ਸਫੇ ਤੋਂ ਤੈਨੂੰ ਇਕ ਦੋ ਸ਼ਬਦ ਸੁਣਾ ਦਿਆਂਗਾ। ਤੈਨੂੰ ਪਤਾ ਲਗ ਜਾਏਗਾ ਕਿ ਇਹ ਬਾਣੀ ਇਕ ਅਥਾਹ ਸਾਗਰ ਵਾਂਗ ਹੈ ਜਿਸ ਵਿਚ ਗੋਤਾ ਮਾਰਦਿਆਂ ਹੀ ਮਾਣਕ ਮੋਤੀ ਲਭ ਜਾਂਦੇ ਹਨ। ਏਸ ਵੇਲੇ ਇਤਨਾ ਹੀ ਕਾਫੀ ਹੈ, ਕਿਉਂਕਿ ਦੇਰ ਬਹੁਤ ਹੋ ਗਈ ਹੈ।"

ਉਸ ਨੇ ਮੰਨ ਲਿਆ। ਅਤੇ ਜਿਸ ਸਫੇ ਤੇ ਉਹਨੇ ਗ੍ਰੰਥ ਖੋਲ੍ਹਿਆ, ਇਹ ਸ਼ਬਦ ਸਾਹਮਣੇ ਆਇਆ।

"ਜਨ ਕੀ ਟਹਲ ਸਭਾਖਨੁ ਜਨ ਸਿਉ
ਊਠਨੁ ਬੈਠਨੁ ਜਨ ਕੈ ਸੰਗਾ
ਜਨ ਚਰ ਰਜ ਮੁਖਿ ਮਾਥੈ ਲਾਗੀ
ਆਸਾ ਪੂਰਨ ਅਨਤ ਤਰੰਗਾ ॥

(ਜਨਤਾ ਦੀ ਸੇਵਾ, ਜਨਤਾ ਨਾਲ ਵਿਚਾਰ ਵੰਡਣੇ, ਜਨਤਾ ਨਾਲ ਉਠਣਾ ਬੈਠਣਾ ਹੀ ਜੀਵਨ ਦਾ ਸਭ ਤੋਂ ਉੱਚਾ ਆਦਰਸ਼ ਹੈ। ਜਨਤਾ ਦੇ ਪੈਰਾਂ ਦੀ ਧੂੜ ਮੂੰਹ ਨਾਲ ਅਤੇ ਮੱਥੇ ਨਾਲ ਛੁਹਾਣ ਯੋਗ ਹੈ। ਜਨਤਾ ਦੇ ਅੰਗ ਸੰਗ ਰਹਿ ਕੇ ਹੀ ਆਸ਼ਾਵਾਂ ਪੂਰਨ ਹੁੰਦੀਆਂ ਹਨ, ਜੀਵਨ ਸਾਗਰ ਵਿਚ ਅਨੰਦ ਦੀਆਂ ਅਨੰਤ ਲਹਿਰਾ ਉਠਦੀਆਂ ਹਨ।

ਸਨੋਬਰ ਚਕ੍ਰਿਤ ਹੋ ਕੇ ਮੇਰੇ ਵਲ ਵੇਖ ਰਹੀ ਸੀ। ਅਗਲੇ ਦਿਨ ਸਵੇਰ ਮੈਂ ਸਤਿਆ ਭੈਣ ਜੀ ਨੂੰ ਇਹ ਘਟਣਾ ਸੁਣਾਈ। ਉਹਨਾਂ ਦਾ ਚਿਹਰਾ ਵੀ ਅੰਤਰੀਵ ਖੁਸ਼ੀ ਨਾਲ ਭੱਖ ਪਿਆ। ਉਹ ਕਿਤਨਾ ਚਿਰ ਅਨੰਦ-ਵਿਭੋਰ ਹੋ ਕੇ ਇਸ ਵਾਕ ਨੂੰ ਦੁਹਰਾਂਦੇ ਰਹੇ।

ਉਸ ਵੇਲੇ ਅਸੀਂ ਤੁਲਸੀ ਝੀਲ ਦੇ ਕੰਢੇ ਬੈਠੇ ਕੁਦਰਤ ਦਾ ਨਜ਼ਾਰਾ ਵੇਖ ਰਹੇ ਸਾਂ, ਅਤੇ ਉਥੇ ਕੋਈ ਲਾਊਡ ਸਪੀਕਰ ਨਹੀਂ ਸੀ ਵਜ ਰਿਹਾ। ●

# ਕੀ ਹਿੰਦੀ ਵਿਚ 'ਸਿੰਘ' ਨੂੰ 'ਸਿੰਹ' ਲਿਖਣਾ ਵਾਜਬ ਹੈ?

—ਨਿਰਵੈਰ ਸਿੰਘ ਅਰਸ਼ੀ

ਸ੍ਰੀ ਦਸਮੇਸ਼ ਪਿਤਾ ਜੀ ਨੇ ੧੬੯੯ ਦੀ ਵੈਸਾਖੀ ਨੂੰ ਆਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਰਾਮਾਂ, ਚੰਦਾਂ ਅਤੇ ਦਾਸਾਂ—ਸਭ ਨੂੰ ਚੜ੍ਹਦੀਕਲਾ ਦਾ ਲਕਬ 'ਸਿੰਘ' ਬਖਸ਼ਿਸ਼ ਕੀਤਾ। ਖੰਡੇ ਬਾਟੇ ਦੀ ਪਾਹੁਲ ਪ੍ਰਾਪਤ ਕਰਨ ਉਪ੍ਰੰਤ ਗੁਰੂ ਸਾਹਿਬ ਖੁਦ 'ਗੋਬਿੰਦ ਰਾਇ' ਤੋਂ 'ਗੋਬਿੰਦ ਸਿੰਘ' ਬਣੇ। ਇਸ ਘਟਨਾ ਨੂੰ ਵਾਪਰਿਆਂ ਅਜੇ ਤਿੰਨ ਸਦੀਆਂ ਵੀ ਨਹੀਂ ਗੁਜ਼ਰੀਆਂ ਕਿ ਗੁਰੂ ਕੀ ਸਾਜੀ ਨਿਵਾਜੀ ਅੰਮ੍ਰਿਤਧਾਰੀ ਖ਼ਾਲਸਾ ਫੌਜ ਦੇ ਅਣਖੀਲੇ ਯੋਧਿਆਂ ਦੇ ਨਾਵਾਂ ਨਾਲ 'ਸਿੰਘ' ਸ਼ਬਦ ਅਨਿਖੜਵੇਂ ਰੂਪ ਵਿਚ ਜੁੜ ਚੁਕਾ ਹੈ ਅਤੇ ਸੰਸਾਰ ਭਰ ਵਿਚ 'ਸਿੰਘ' ਸ਼ਬਦ ਦੀ ਇਕ ਅਲਗ ਪਹਿਚਾਣ ਬਣ ਚੁੱਕੀ ਹੈ।

ਪ੍ਰੰਤੂ ਵਡੇ ਸ਼ੋਕ ਦੀ ਗੱਲ ਹੈ ਕਿ ਹਿੰਦੀ ਪੁਸਤਕਾਂ, ਰਿਸਾਲਿਆਂ ਅਤੇ ਅਖਬਾਰਾਂ ਆਦਿ ਵਿਚ 'ਸਿੰਘ' ਨੂੰ 'ਸਿੰਹ' ਲਿਖੇ ਜਾਣ ਨਾਲ ਬਹਾਦਰ ਸਿੱਖ ਕੌਮ ਦੇ ਨਖ਼-ਸ਼ਿਖ ਉਘੜਨ ਦੀ ਥਾਂ ਧੁੰਦਲੇ ਪੈਂਦੇ ਜਾ ਰਹੇ ਹਨ ਅਤੇ ਇਸ ਪ੍ਰਵਿਰਤੀ ਜਾਂ ਬੀਮਾਰੀ ਨੂੰ ਵਿਕਸਿਤ ਕਰਨ ਵਿਚ ਸਾਡੀਆਂ ਪ੍ਰਮੁਖ ਧਾਰਮਕ ਅਤੇ ਵਿਦਿਅਕ ਸੰਸਥਾਵਾਂ ਨੇ ਵੀ ਅਹਿਮ ਰੋਲ ਅਦਾ ਕੀਤਾ ਹੈ। ਸ਼੍ਰੋਮਣੀ ਗਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਸ਼ਾ ਵਿਭਾਗ ਪੰਜਾਬ, ਗੁਰਮਤਿ ਮਿਸ਼ਨਰੀ ਕਾਲਜ ਦਿੱਲੀ, ਹਰ ਇਕ ਨੇ ਆਪਣੀਆਂ ਹਿੰਦੀ ਪ੍ਰਕਾਸਨਾਵਾਂ ਵਿਚ 'ਸਿੰਘ' ਸ਼ਬਦ ਨੂੰ 'ਸਿੰਹ' ਦੇ ਰੂਪ ਵਿਚ ਪ੍ਰਚਲਤ ਕਰਨ ਵਿਚ ਆਪਣਾ ਨਿੱਗਰ ਯੋਗਦਾਨ ਦਿੱਤਾ ਹੈ। ਇਥੋਂ ਤੀਕ ਕਿ ਇਹ ਪਰਉਪਕਾਰ ਕਰਦੇ ਸਮੇਂ 'ਸਿੰਘ' ਦਾ ਮਹਾਨ ਪਦ ਬਖਸ਼ਿਸ਼ ਕਰਨ ਵਾਲੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਨਹੀਂ ਬਖਸ਼ਿਆ ਗਿਆ।

ਇਥੇ ਮੈਨੂੰ ਗੁਰਪੁਰਵਾਸੀ ਸ੍ਰ: ਤੇਜਾ ਸਿੰਘ ਜੀ ਕੋਹਲੀ ਦਾ ਉਹ ਬਿਰਤਾਂਤ ਯਾਦ ਆਂਦਾ ਹੈ ਕਿ ਹੈਦਰਾਬਾਦ ਪਾਸ ਕਿਸੇ ਮੂੰਹ ਸਿਰ ਮੁਨਾਏ ਪਤਿਤ ਸਿੱਖ ਨੂੰ ਜਦੋਂ ਬੱਸ ਵਿਚ ਟਿਕਟਾਂ ਦੇ ਰਹੇ ਕੰਡਕਟਰ ਨੇ 'ਬਾਬੂ ਜੀ' ਕਹਿ ਕੇ ਆਵਾਜ਼ ਦਿੱਤੀ ਸੀ ਤਾਂ ਉਸਨੇ ਪਹਿਲਾਂ ਤਾਂ ਇਸਦਾ ਬਹੁਤ ਬੁਰਾ ਮਨਾਇਆ ਸੀ ਪ੍ਰੰਤੂ ਜਲਦੀ ਹੀ ਆਪਣੀ ਘੋਰ ਭੁੱਲ ਦਾ ਅਹਿਸਾਸ ਵੀ ਹੋ ਗਿਆ ਸੀ ਅਤੇ ਸ੍ਰੀ ਹਜ਼ੂਰ ਸਾਹਿਬ ਪੁੱਜ ਕੇ ਫਿਰ ਸਿੱਖੀ ਧਾਰਨ ਕੀਤੀ ਸੀ। ਮੈਂ ਤਾਂ ਜਦੋਂ ਵੀ ਕਿਧਰੇ 'ਸਿੰਘ' ਨੂੰ 'ਸਿੰਹ' ਲਿਖਿਆ ਪੜ੍ਹਦਾ ਹਾਂ ਤਾਂ ਉਪ੍ਰੋਕਤ ਵਾਰਤਾ ਜਿਹਾ ਹੀ ਝਉਲਾ ਪੈਂਦਾ ਹੈ।

ਦੂਜੇ ਭਾਈ ਗੁਰਦਾਸ ਜੀ ਨੇ ਆਪਣੀ ਮਹਾਨ ਵਾਰ ਵਿਚ ਖਾਲਸੇ ਦੀ ਸਾਜਨਾ ਦਾ ਜ਼ਿਕਰ ਕਰਦੇ ਹੋਏ 'ਸਿੰਘ' ਸ਼ਬਦ ਨੂੰ ਵਿਸ਼ੇਸ਼ ਤੌਰ ਉਤੇ ਮੂਰਤੀਮਾਨ ਕੀਤਾ ਹੈ। ਮਿਸਾਲ ਵਜੋਂ ਆਪ ਲਿਖਦੇ ਹਨ:

* 'ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰ ਚੇਲਾ।'
* 'ਇਉਂ ਉਪਜੇ ਸਿੰਘ ਭੁਜੰਗੀਏ, ਨੀਲਅੰਬਰ ਧਾਰਾ।'
* ਜਾਗੇ ਸਿੰਘ ਬਲਵੰਤ ਬੀਰ, ਸਭ ਦੁਸ਼ਟ ਖਪਾਏ।'
* 'ਤਬ ਕੁੱਦੇ ਸਿੰਘ ਭੁਜੰਗੀਏ, ਦਲ ਕਟਕ ਉਡਾਏ।'

...ਆਦਿ, ਆਦਿ।

—ਗੱਲ ਕੀ, 'ਸਿੰਘ' ਸ਼ਬਦ ਸਿੱਖ ਜਥੇਬੰਦੀ ਦੇ ਨਿਆਰੇਪਣ ਦਾ ਪ੍ਰਤੀਕ ਹੈ ਅਤੇ 'ਸਿੰਹ' ਦੇ ਰੂਪ ਵਿਚ ਇਸਦਾ ਸਧਾਰਨੀਕਰਣ ਕੀਤਾ ਜਾਣਾ ਕਿਸੇ ਪੱਖ ਤੋਂ ਵੀ ਨਿਆਇ-ਸੰਗਤ ਸਾਬਤ ਨਹੀਂ ਹੁੰਦਾ। ਅਖੇ—'ਤੇਰੀ ਸੂਰਤ ਸੰਵਾਰੀ ਜਾ ਰਹੀ ਹੈ' ਕਹਿੰਦੇ ਹੋਏ ਕਿਸੇ ਵਿਅਕਤੀ ਦਾ ਨੱਕ ਜਾਂ ਕੰਨ ਆਦਿ ਛਾਂਗ ਦੇਣਾ, ਕੀ ਉਸਦੀ ਮੌਤ ਕਰ ਦੇਣ ਦੇ ਤੁੱਲ ਨਹੀਂ ਹੈ?

ਆਮ ਸਪਸ਼ਟੀਕਰਣ ਇਹ ਦਿੱਤਾ ਜਾਂਦਾ ਹੈ ਕਿ ਚੂੰਕਿ ਪੰਜਾਬੀ ਵਿਕ 'ਸਿੰਘ' ਦੇ ਅਰਥ ਸ਼ੇਰ ਹਨ ਜਿਸ ਨੂੰ ਹਿੰਦੀ ਵਿਚ 'ਸਿੰਹ' ਆਖਦੇ ਹਨ, ਸੋ ਇਸੇ ਲਈ ਹਿੰਦੀ ਵਿਚ 'ਤਾਰਾ ਸਿੰਘ' ਨੂੰ 'ਤਾਰਾ ਸਿੰਹ' ਅਤੇ 'ਗੋਬਿੰਦ ਸਿੰਘ' ਨੂੰ 'ਗੋਬਿੰਦ ਸਿੰਹ' ਲਿਖਿਆ ਜਾਂਦਾ ਹੈ। ਸਿੰਘ ਨੂੰ ਸਿੰਹ ਅਤੇ ਗੋਬਿੰਦ ਨੂੰ ਗੋਵਿੰਦ ਲਿਖਣ ਦੀ ਲੀਹ ਤਾਂ ਤਕਰੀਬਨ ਪੈ ਹੀ ਚੁੱਕੀ ਹੈ, ਪ੍ਰੰਤੂ ਹਿੰਦੀਕਰਣ ਦੀ ਇਹ ਪ੍ਰਵਿਰਤੀ ਜਾਰੀ ਰਹੀ ਤਾਂ ਉਹ ਦਿਨ ਦੂਰ ਨਹੀਂ ਜਦੋਂ 'ਤਾਰਾ ਸਿੰਘ' ਨੂੰ 'ਸਿਤਾਰਾ ਸਿੰਹ', 'ਕਿਸ਼ਨ ਸਿੰਘ' ਨੂੰ 'ਕ੍ਰਿਸ਼ਨ ਸਿੰਹ' ਅਤੇ 'ਬਿਧੀ ਚੰਦ' ਨੂੰ 'ਵ੍ਰਿਧੀ ਚੰਦ੍ਰ' ਬਣਾ ਦਿੱਤਾ ਜਾਵੇਗਾ, ਕਿਉਂਕਿ ਤਾਰਾ, ਕਿਸ਼ਨ, ਬਿਧੀ ਤੇ ਚੰਦ ਦੀ ਅਸਲ ਹਿੰਦੀ ਸਿਤਾਰਾ, ਕ੍ਰਿਸ਼ਨ, ਵ੍ਰਿਧੀ ਅਤੇ ਚੰਦ੍ਰ ਜੋ ਹੋਈ। ਇਸੇ ਹਿਸਾਬ ਸਰਵ ਸ੍ਰੀ ਲਾਲ ਚੰਦ ਅਤੇ ਸੂਰਜ ਪ੍ਰਕਾਸ਼ ਜੀ ਨੂੰ ਅੰਗਰੇਜ਼ੀ ਵਿਚ ਲਿਖਦੇ ਸਮੇਂ ਮਿਸਟਰ ਰੈਡ ਮੂਨ ਅਤੇ ਮਿਸਟਰ ਸਨਲਾਈਟ ਬਣਾ

ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਦਾ ਨਗਰ 'ਸ਼ਾਮ ਚੁਰਾਸੀ' ਵੀ ਅੰਗਰੇਜ਼ੀ ਵਿਚ 'ਈਵਨਿੰਗ ਏਟੀ ਫੋਰ' ਬਿਨਾਂ ਹੀਲ ਹੁੱਜਤ ਦੇ ਬਣ ਜਾਣਾ ਚਾਹੀਦਾ ਹੈ।

ਮੇਰੀ ਤੁੱਛ ਰਾਇ ਵਿਚ ਇਕ ਭਾਸ਼ਾ ਤੋਂ ਦੂਜੀ ਭਾਸ਼ਾ ਵਿਚ ਅਨੁਵਾਦ ਦੇ ਸਮੇਂ ਕਿਸੇ ਵਿਅਕਤੀ ਜਾਂ ਸਥਾਨ ਦੇ ਨਾਮ ਵਿਚ ਰੰਚ ਮਾਤ੍ਰ ਦੀ ਤਬਦੀਲੀ ਵੀ ਨਹੀਂ ਕੀਤੀ ਜਾਣੀ ਚਾਹੀਦੀ। ਹਿੰਦੀ ਦੇ ਸ਼ਬਦ 'ਅਗਨੀਹੋਤਰੀ ਨੂੰ' ਪੰਜਾਬੀ ਵਿਚ ਲਿਖਦੇ ਸਮੇਂ 'ਅੱਗਹੋਤਰੀ' ਲਿਖ ਦੇਈਏ, ਅਸ਼ਟਾਵੱਕਰ ਨੂੰ ਅੱਠਵੱਕਰ, ਸ੍ਰੀ ਹਜਾਰੀ ਪ੍ਰਸ਼ਾਦਿ ਤ੍ਰਿਵੇਦੀ ਨੂੰ ਸ੍ਰੀ ਹਜ਼ਾਰੀ ਪ੍ਰਸ਼ਾਦਿ ਤਿੰਨਵੇਦੀ ਅਤੇ ਇਸੇ ਪ੍ਰਕਾਬ ਕਿਸੇ ਚਤੁਰਵੇਦੀ ਨੂੰ ਚਾਰਵੇਦੀ ਲਿਖ ਦੇਈਏ—ਤਾਂ ਕਿਤਨਾ ਅਜੀਬੋ ਗਰੀਬ ਲੱਗੇਗਾ। ਠੀਕ ਇਸੇ ਪ੍ਰਕਾਰ ਗੁਰੂ ਕੇ 'ਸਿੰਘ' ਨੂੰ 'ਸਿੰਹ' ਲਿਖਣਾ ਵੀ ਕਿਧਰੋਂ ਦਰੁਸਤ ਹੈ? ਸੋ ਪੂਰਨ ਆਸ ਹੈ ਕਿ ਵਿਦਵਾਨ ਲਿਖਾਰੀ, ਪ੍ਰਕਾਸ਼ਕ ਅਤੇ ਹੋਰ ਅਦਾਰੇ ਭਵਿੱਖ ਵਿਚ ਇਸ ਨੁਕਤੇ ਨੂੰ ਵਿਸ਼ੇਸ਼ ਧਿਆਨ ਵਿਚ ਰੱਖਣਗੇ।



ਸੋਵੀਅਤ ਬਾਲ ਕਹਾਣੀ

# ਟੱਪਰੀਵਾਸਾਂ ਦੇ ਵਿਆਹ

ਇਕ ਟੱਪਰੀਵਾਸ ਕਬੀਲੇ ਵਿਚ ਤਿੰਨ ਕੁੜੀਆਂ ਵਿਆਹੁਣ ਯੋਗ ਸਨ। ਉਹਨਾਂ ਨੂੰ ਵਿਆਹੁਣ ਲਈ ਏਨੇ ਛੈਲ-ਛਬੀਲੇ ਨੌਜਵਾਨ ਆਏ ਕਿ ਮਾਪੇ ਦੁਚਿੱਤੀ ਵਿਚ ਪੈ ਗਏ ਕਿ ਚੋਣ ਕਿਵੇਂ ਕਰੀਏ। ਫਿਰ ਕਬੀਲੇ ਦਾ ਸਰਦਾਰ ਉਹਨਾਂ ਦੀ ਮਦਦ ਲਈ ਆਇਆ।

ਸਰਦਾਰ ਨੇ ਨੌਜਵਾਨਾਂ ਨੂੰ ਸਦਿਆ। ਉਹਨਾਂ ਵਿਚੋਂ ਤਿੰਨ ਮੁੰਡਿਆਂ ਨੂੰ ਚੁਣ ਲਿਆ ਜਿਹਨਾਂ ਨੂੰ ਉਸ ਨੇ ਸਭ ਤੋਂ ਵੱਧ ਪਸੰਦ ਕੀਤਾ। ਉਸ ਨੇ ਕਿਹਾ, "ਮੁੰਡਓ, ਜਾਓ ਅਤੇ ਉਹ ਚੀਜ਼ ਲਿਆਓ, ਜਿਹੜੀ ਤੁਹਾਨੂੰ ਸਭ ਤੋਂ ਵੱਧ ਪਸੰਦ ਹੋਵੇ, ਮੈਂ ਤੁਹਾਨੂੰ ਤਿੰਨ ਦਿਨ ਦਿੰਦਾ ਹਾਂ। ਰੱਬ ਤੁਹਾਡਾਂ ਭਲਾ ਕਰੇ।"

ਤੀਜੇ ਦਿਨ ਮੁੰਡੇ ਪਰਤੇ, ਇਕ ਨੇ ਬੜੇ ਮਾਣ ਨਾਲ ਆਪਣੇ ਥੈਲੇ ਵਿਚੋਂ ਇਕ ਸੋਨੇ ਦੀ ਛੜ ਕੱਢੀ। ਸਰਦਾਰ ਨੇ ਕਿਹਾ, "ਤੇਰੀ ਦੁਲਹਨ ਲਈ ਕਿੰਨੀ ਅਮੀਰੀ ਵਾਲੀ ਸੁਗਾਤ ਹੈ। ਤੂੰ ਸਾਡੇ ਕਬੀਲੇ ਦੀ ਸਭ ਤੋਂ ਅਮੀਰ ਕੁੜੀ ਨਾਲ ਵਿਆਹ ਕਰੇਂਗਾ।"

ਦੂਜਾ ਮੁੰਡਾ ਆਪਣੇ ਮੋਢੇ ਉਤੇ ਲਟਕਾਈ ਕਾਫੀ ਭਾਰੀ ਥੈਲਾ ਲਿਆਇਆ ਜਿਸ ਵਿਚੋਂ ਉਸਨੇ ਇਕ ਮਰੀ ਹੋਈ ਹਿਰਨੀ ਕੱਢੀ। "ਵਾਹ, ਮੋਟਾ ਸ਼ਿਕਾਰ ਹੈ। ਤੇਰਾ ਪਰਿਵਾਰ ਕਦੇ ਭੁੱਖਾ ਨਹੀਂ ਰਹੇਗਾ। ਤੇਰਾ ਵਿਆਹ ਸਭ ਤੋਂ ਮੋਟੀ ਕੁੜੀ ਨਾਲ ਹੋਵੇਗਾ।"

ਤੀਜਾ ਟੱਪਰੀਵਾਸ ਲੁਕਦਾ-ਛਿਪਦਾ ਖਾਲੀ ਥੈਲਾ ਲੈ ਕੇ ਪਰਤਿਆ। ਸਰਦਾਰ ਨੇ ਪੁੱਛਿਆ, "ਮੁੰਡਿਆ, ਤੈਨੂੰ ਕੁਝ ਨਹੀਂ ਮਿਲਿਆ?"

"ਮੈਂ ਉੱਚੇ ਪਹਾੜ ਉਤੇ ਚੜ੍ਹਿਆ ਸੀ, ਮੈਂ ਹੇਠਾਂ ਸਾਰਾ ਸੰਸਾਰ ਵੇਖਿਆ। ਇਸਦੀ ਢੱਕੀ ਵਿਚ ਫੈਲਿਆ ਹੋਇਆ ਇਹ ਕਿੰਨਾ ਸੁੰਦਰ ਦਿਸਦਾ ਸੀ! ਤੇ ਵੇਖੋ, ਮੈਂ ਚੋਟੀ ਉਤੇ ਕੀ ਲੱਭਿਆ ਸੀ।"

ਇਹ ਕੋਈ ਜਾਦੂ ਦਾ ਫੁੱਲ ਸੀ : ਇਹ ਸੂਰਜ ਨਾਲੋਂ ਵਧੇਰੇ ਤੇਜ਼ ਚਮਕ ਰਿਹਾ ਸੀ। ਸਾਰੇ ਟੱਪਰੀਵਾਸ ਵੇਖਦੇ ਹੀ ਰਹਿ ਗਏ। ਸਰਦਾਰ ਨੇ ਕਿਹਾ, "ਮੁੰਡਿਆ, ਤੈਨੂੰ ਸੁੰਦਰਤਾ ਨਾਲ ਪਿਆਰ ਹੈ, ਸੋ ਤੇਰਾ ਵਿਆਹ ਸਾਡੇ ਕਬੀਲੇ ਦੀ ਸਭ ਤੋਂ ਸੁੰਦਰ ਕੁੜੀ ਨਾਲ ਹੋਵੇਗਾ।

ਤੇ ਫਿਰ ਤਿੰਨ ਦਾਅਵਤਾਂ ਸ਼ੁਰੂ ਹੋ ਗਈਆਂ। +

ਪਾਕਿਸਤਾਨੀ ਕਹਾਣੀ

# ਅਧੋਗਤੀ ਦੇ ਕਾਰਨ ?

—ਮੁਹੰਮਦ ਮਨਸ਼ਾ ਯਾਦ—

ਪੰਜਾਬੀ ਰੂਪਾਂਤਰ : ਰਣਧੀਰ ਸਿੰਘ ਬੇਦੀ

ਖੁਦਾਈ ਦਾ ਕੰਮ ਬਰਾਬਰ ਜਾਰੀ ਸੀ। ਤੇ ਨਿਤ ਨਵੀਆਂ ਚੀਜ਼ਾਂ ਸਾਹਮਣੇ ਆ ਰਹੀਆਂ ਸਨ। ਇਸ ਲਈ ਮਾਹਰ ਕਿਸੇ ਪੱਕੇ ਸਿੱਟੇ ਤੇ ਅਪੜਨ ਵਿਚ ਔਖ ਅਨੁਭਵ ਕਰ ਰਹੇ ਸਨ। ਮਸਲਨ ਪਹਿਲਾਂ ਉਹਨਾ ਦਾ ਖਿਆਲ ਸੀ ਕਿ ਉਹ ਲੋਕ ਅੰਨ ਦੀ ਕਮੀ ਦਾ ਸ਼ਿਕਾਰ ਹੋ ਗਏ ਸਨ। ਪਰ ਜਦ ਹੋਰ ਖੁਦਾਈ ਹੋਈ ਤੇ ਅੰਨ ਨਾਲ ਭਰੇ ਹੋਏ ਗੋਦਾਮ ਮਿਲੇ ਤਾਂ ਮਾਹਰ ਸੋਚਾਂ ਵਿਚ ਡੁਬ ਗਏ।

ਮਾਹਰਾਂ ਦੀ ਕਮੇਟੀ ਦੇ ਇਕ ਵੱਡੇ ਮੈਂਬਰ ਨੇ ਆਪਣੀ ਰੀਪੋਰਟ 'ਚ ਲਿਖਿਆ ਕਿ ਲੁਟ ਮਾਰ ਅਤੇ ਚੋਰੀ ਡਕੈਤੀ ਇਸ ਜ਼ਮਾਨੇ 'ਚ ਆਮ ਸੀ ਤੇ ਘਰ 'ਚ ਅੰਨ ਤੇ ਹੁਸੀਨ ਔਰਤਾਂ ਨੂੰ ਰਖਣਾ ਮੌਤ ਨੂੰ ਦਾਅਵਤ ਦੇਣ ਦੇ ਬਰਾਬਰ ਸੀ। ਇਸ ਲਈ ਸੁੰਦਰ ਤੀਵੀਆਂ ਦੀਆਂ ਸ਼ਕਲਾਂ ਵਿਗਾੜ ਦਿਤੀਆਂ ਜਾਂਦੀਆਂ ਸਨ। ਜਾਂ ਉਹਨਾ ਦੀ ਕੀਮਤ ਵਸੂਲ ਕਰ ਲਈ ਜਾਂਦੀ ਸੀ। ਨਕਦੀ ਤੇ ਅੰਨ ਦੇ ਵਡੇ ਵਡੇ ਬੈਂਕ ਕਾਇਮ ਹੋ ਗਏ ਸਨ। ਲੋਕ ਸਾਲ ਭਰ ਦਾ ਅਨਾਜ ਇਹਨਾ ਬੈਂਕਾਂ ਵਿਚ ਜਮ੍ਹਾਂ ਕਰਵਾ ਦਿਆ ਕਰਦੇ ਸਨ। ਪਰ ਇਹਨਾ ਬੈਂਕਾਂ ਦਾ ਹਿਸਾਬ ਕਿਤਾਬ ਕਿਸੇ ਅਜਿਹੀ ਜ਼ਬਾਨ ਵਿਚ ਲਿਖਣ ਦਾ ਰਵਾਜ ਸੀ ਜਿਹੜੀ ਇਹਨਾ ਲੋਕਾਂ ਦੇ ਬੋਲਣ ਦੀ ਜ਼ਬਾਨ ਤੋਂ ਬਿਲਕੁਲ ਭਿੰਨ ਸੀ। ਕਈ ਵਾਰ ਤਾਂ ਲਿਖਣ ਵਾਲਾ ਆਪ ਵੀ ਆਪਣਾ ਲਿਖਿਆ ਹੋਇਆ ਨਹੀਂ ਪੜ੍ਹ ਸਕਦਾ ਸੀ। ਇਸ ਲਈ ਅਨਾਜ ਦੇ ਅਕਾਊਂਟ ਹੋਲਡਰਾਂ ਨੂੰ ਅੰਨ ਹਾਸਲ ਕਰਨ ਵਿਚ ਅਸਾਧਾਰਨ ਮੁਸ਼ਕਲਾਂ ਪੇਸ਼ ਆਉਂਦੀਆਂ ਸਨ। ਇਹ ਹੀ ਮੈਂਬਰ ਰੀਪੋਰਟ ਵਿਚ ਅਗੇ ਜਾ ਕੇ ਲਿਖਦਾ ਹੈ ਕਿ ਅਜਨਬੀ ਜ਼ਬਾਨ ਦੀਆਂ ਲਿਖਤਾਂ ਪੜ੍ਹਨ ਲਈ ਬੈਂਕ ਦੇ ਅਮਲੇ ਨੂੰ ਮਿਹਨਤ ਕਰਨੀ ਪੈਂਦੀ ਸੀ। ਉਹਨਾਂ ਨੂੰ ਮੋਟੀਆਂ ਮੋਟੀਆਂ ਡਿਕਸ਼ਨਰੀਆਂ ਤੇ ਸਹਾਇਕ ਪੁਸਤਕਾਂ ਦੀ ਲੋੜ ਭਾਸਦੀ ਸੀ, ਜਿਹਨਾਂ ਦੀ ਸਹਾਇਤਾ ਨਾਲ ਉਹ ਸੰਬੰਧਿਤ ਫਾਈਲ ਪੜ੍ਹਨ ਦਾ ਉਪਰਾਲਾ ਕਰਦੇ ਸਨ। ਇਸ ਲਈ ਅਕਾਊਂਟ ਹੋਲਡਰਾਂ ਤੋਂ ਇਸ ਲਈ ਭਾਰੀਆਂ ਫੀਸਾਂ ਵੀ ਲਈਆਂ ਜਾਂਦੀਆਂ ਸਨ। ਕਈ ਵਾਰ ਫਾਈਲ ਵਿਚ ਦਰਜ ਤਸ਼ਰੀਹਾਂ ਤੇ ਸਪਸ਼ਟੀਕਰਨ ਅਤੇ ਲਾਭ ਦੀਆਂ ਸ਼ਰਤਾਂ ਆਦਿ ਪੜ੍ਹਨ ਵਿਚ ਇਤਨੇ ਦਿਨ ਲਗ ਜਾਂਦੇ ਸਨ ਕਿ ਅਕਾਊਂਟ ਹੋਲਡਰ ਜਾਂ ਉਹਨਾ ਦਾ ਟਬਰ ਅੰਨ ਦੀ ਕਮੀ ਦਾ ਸ਼ਿਕਾਰ ਹੋ ਜਾਂਦਾ ਸੀ। ਰੀਪੋਰਟ ਵਿਚ ਇਸ ਗੱਲ ਦੀ ਸੰਭਾਵਨਾ ਦਾ ਵੀ ਵਰਨਣ ਮਿਲਦਾ ਹੈ ਕਿ ਬੈਂਕ ਦੇ ਗੋਦਾਮਾਂ ਵਿਚ ਪਿਆ ਹੋਇਆ ਅੰਨ ਗਲ ਸੜ ਕੇ ਜ਼ਹਿਰੀਲਾ ਬਣ ਜਾਂਦਾ ਸੀ ਤੇ ਇਹ ਇਹਨਾ ਲੋਕਾਂ ਦੀ ਮੌਤ ਦਾ ਕਾਰਨ ਬਣਿਆ।

ਫੇਰ ਕੁਝ ਮਾਹਰਾਂ ਨੇ ਇਹ ਖਿਆਲ ਪੇਸ਼ ਕੀਤਾ ਕਿ ਉਹ ਲੋਕ ਭੁੱਖ ਨਾਲ ਨਹੀਂ ਸਗੋਂ ਕਿਸੇ ਵਬਾਈ ਬੀਮਾਰੀ ਦੇ ਸਿਟੇ ਵਜੋਂ ਮਰ ਖਪ ਗਏ ਸਨ। ਪਰ ਫੇਰ ਇਸੇ ਬੀਮਾਰੀ ਦੇ ਬਚਾਅ ਦੇ ਟੀਕੇ ਤੇ ਤੇਜ਼ ਅਸਰ ਦੁਆਈਆਂ ਦੇ ਵਡੇ-ਵਡੇ ਡਰਗ-ਸਟੋਰ ਲਭੇ ਗਏ ਤਾਂ ਮਾਹਰਾਂ ਵਿਚ ਫੇਰ ਮਤਭੇਦ ਪੈਦਾ ਹੋ ਗਿਆ। ਕੁਝ ਇਕ ਦਾ ਕਹਿਣਾ ਸੀ ਕਿ ਵਬਾਈ ਬੀਮਾਰੀਆਂ ਦੇ ਬਚਾਓ ਦੇ ਟੀਕੇ ਤੇ ਤੇਜ਼-ਅਸਰ ਦੁਆਈਆਂ ਕੁਝ ਇਕ ਲੋਕਾਂ ਦੇ ਕਬਜ਼ੇ ਵਿਚ ਸਨ ਤੇ ਉਹ ਇਹਨਾਂ ਬਦਲੇ ਭਾਰੀਆਂ ਰਕਮਾਂ ਵਸੂਲ ਕਰਦੇ ਸਨ। ਜਦ ਲੋਕਾਂ ਪਾਸ ਨਕਦੀ ਖਤਮ ਹੋ ਗਈ ਤਾਂ ਉਹ ਅਡੀਆਂ ਰਗੜ-ਰਗੜ ਕੇ ਮਰ ਗਏ। ਉਹਨਾਂ ਦੀਆਂ ਬੇਕਫ਼ਨ ਲਾਸ਼ਾਂ ਗਲਦੀਆਂ ਸੜਦੀਆਂ ਰਹੀਆਂ, ਜਿਸ ਨਾਲ ਵਾਤਾਵਰਨ ਵਿਚ ਇਕ ਮਾਰੂ ਮਰਜ਼ ਦਾ ਜ਼ਹਿਰ ਫੈਲ ਗਿਆ। ਉਸ ਸਮੇਂ ਤੀਕ ਇਸ ਮਾਰੂ ਰੋਗ ਦੀ ਦੁਆਈ ਅਜੇ ਹੋਂਦ ਵਿਚ ਨਹੀਂ ਸੀ ਆਈ।

ਇਹ ਸਾਰੇ ਤੱਥ ਅਜੇ ਬਹਿਸ ਅਧੀਨ ਹੀ ਸਨ ਕਿ ਇਕ ਹੋਰ ਗੱਲ ਨੇ ਮਾਹਰਾਂ ਨੂੰ ਪ੍ਰੇਸ਼ਾਨ ਕਰ ਦਿਤਾ। ਸ਼ਹਿਰ ਦੇ ਭਿੰਨ-ਭਿੰਨ ਹਿਸਿਆਂ ਵਿਚੋਂ ਹਾਸਲ ਕੀਤੀਆਂ ਗਈਆਂ ਖੋਪੜੀਆਂ ਦੀ ਲੇਬਾਰਟਰੀ ਰੀਪੋਰਟ ਉਹਨਾਂ ਦੇ ਸਾਹਮਣੇ ਆ ਗਈ ਜਿਸ ਕਰਕੇ ਉਹ ਕਈ ਦਿਹਾੜਿਆਂ ਤੋਂ ਨਵੀਂ ਬਹਿਸ ਵਿਚ ਉਲਝੇ ਹੋਏ ਹਨ। ਕਿਸੇ ਦੀ ਸਮਝ ਵਿਚ ਇਹ ਗਲ ਨਹੀਂ ਆ ਰਹੀ ਕਿ ਇਕੋ ਕਾਲ ਦੀਆਂ ਇਹਨਾਂ ਖੋਪੜੀਆਂ ਵਿਚ ਇਤਨਾ ਅੰਤਰ ਕਿਉਂ ਹੈ ?

ਜੇ ਉਹ ਖੋਪੜੀਆਂ ਖੁਦਾਈ ਸਮੇਂ ਮਲਬੇ ਦੀਆਂ ਭਿੰਨ-ਭਿੰਨ ਲੇਅਰਜ਼ (**Layers**) ਤੋਂ ਨਿਕਲਦੀਆਂ ਤਾਂ ਇਹ ਤੱਥ ਬਹੁਤਾ ਹੈਰਾਨੀ ਭਰਿਆ ਨਾ ਹੁੰਦਾ ਪਰ ਹਕੀਕਤ ਇਸ ਤੋਂ ਬਿਲਕੁਲ ਹੀ ਭਿੰਨ ਹੈ। ਇਥੋਂ ਤਕ ਕਿ ਉਹਨਾਂ ਦੋ ਖੋਪੜੀਆਂ ਵਿਚਾਲੇ ਵੀ ਵਿਕਾਸ ਦੇ ਲਿਹਾਜ ਨਾਲ ਜ਼ਮੀਨ ਅਸਮਾਨ ਦਾ ਫ਼ਰਕ ਹੈ, ਜਿਹੜੀਆਂ ਗੋਦਾਮ ਦੇ ਇਕ ਬੂਹੇ ਦੇ ਅੰਦਰੋਂ ਤੇ ਦੂਜੀ ਬਾਹਰੋਂ ਹਾਸਿਲ ਹੋਈ ਸੀ।

ਰੀਪੋਰਟ ਤੋਂ ਪਤਾ ਲਗਦਾ ਹੈ ਕਿ ਮਨੁਖੀ ਜ਼ਿੰਦਗੀ ਦੇ ਵਿਕਾਸ ਦੇ ਆਦਿ ਦੇ ਕਾਲ ਤੋਂ ਲੈ ਕੇ ਜ਼ਵਾਲ ਦੇ ਦਿਨ ਤੀਕ ਹਰ ਸਦੀ ਦੇ ਲੋਕ ਇਸ ਸ਼ਹਿਰ ਵਿਚ ਇਕੱਠੇ ਜੀਉਂਦੇ ਸਨ। ਉਡਣ-ਖਟੋਲਾ ਕਿਸਮ ਦੀ ਚੀਜ਼ ਦੇ ਲਾਗਿਓਂ ਖੋਪੜੀ ਹਾਸਿਲ ਕੀਤੀ ਗਈ ਹੈ। ਇਸ ਤੋਂ ਅਤੇ ਰੇੜਾ-ਗਡੀ ਦੇ ਲਾਗਿਓਂ ਮਿਲਣ ਵਾਲੀ ਖੋਪੜੀ ਵਿਚ ਵਿਕਾਸ ਦੇ ਲਿਹਾਜ਼

ਨਾਲ ਕਈ ਸ਼ਤਾਬਦੀਆਂ ਦਾ ਫ਼ਰਕ ਨਜ਼ਰ ਆਉਂਦਾ ਹੈ, ਹਾਲਾਂ ਕਿ ਰੀਪੋਰਟ ਤੋਂ ਸਾਫ਼ ਜ਼ਾਹਰ ਹੈ ਕਿ ਖੋਤਾ-ਗਡੀ ਵਾਲੇ ਇਨਸਾਨ ਦੀ ਮੌਤ ਉਡਣ-ਖਟੋਲਾ ਕਿਸਮ ਦੀ ਚੀਜ਼ ਦੇ ਡਿਗਣ ਤੇ ਟਕਰਾਉਣ ਨਾਲ ਹੋਈ ਸੀ।

ਤਾਂ ਕੀ ਇਹ ਸਾਰੇ ਮਾਨਸਿਕ ਤੌਰ ਤੇ ਇਕ ਦੂਜੇ ਤੋਂ ਇਤਨਾਂ ਭਿੰਨ ਹੁੰਦਿਆਂ ਹੋਇਆਂ ਵੀ ਸਰੀਰਕ ਤੌਰ ਤੇ ਇਕ ਹੀ ਕਾਲ ਦੇ ਲੋਕ ਸਨ? ਮਾਹਰਾਂ ਦੀ ਕਮੇਟੀ ਦੇ ਚੇਅਰਮੈਨ ਦਾ ਖਿਆਲ ਹੈ ਕਿ ਇਸੇ ਇਕ ਨੁਕਤੇ ਨਾਲ ਸ਼ਹਿਰ ਦੇ ਉਜਾੜੇ ਦੇ ਕਾਰਨਾ ਦੀ ਸਹੀ ਖੋਜ ਲਗਾਉਣ ਵਿਚ ਕਾਮਯਾਬੀ ਹਾਸਲ ਹੋ ਜਾਵੇਗੀ। ×

---

ਯੂ. ਕੇ. ਸਮਾਚਾਰ

### ਨਸਲੀ ਏਕਤਾ ਦੇ ਲੀਡਰ

# ਸ: ਅਜੀਤ ਸਿੰਘ ਦਾ ਸਨਮਾਨ

ਬ੍ਰਿਟੇਨ ਦੀ ਮਹਾਂਰਾਣੀ ਵਲੋਂ ਸ੍ਰੀ ਅਜੀਤ ਸਿੰਘ ਨੂੰ ਐਮ. ਬੀ. ਈ. ਨਾਲ ਸਨਮਾਨਤ ਕੀਤੇ ਜਾਣ ਦੀ ਘੋਸ਼ਣਾ ਮਲਕਾ ਅਲਿਜ਼ਬਥ ਦੇ ਜਨਮ ਦਿਵਸ ਤੇ ਜਾਰੀ ਕੀਤੀ ਗਈ ਆਨਰਜ਼ਲਿਸਟ ਰਾਹੀਂ ਬ੍ਰਿਟੇਨ ਦੇ ਕੌਮੀ ਅਤੇ ਲੋਕਲ ਅਖਬਾਰਾਂ ਵਿਚ ਪ੍ਰਕਾਸ਼ਤ ਕੀਤੀ ਗਈ। ਇਹ ਸਨਮਾਨ ਉਨ੍ਹਾਂ ਨੂੰ ਨਸਲਵਾਦ ਵਿਰੁਧ ਅਨਥਕ ਲਗਨ ਨਾਲ ਮੁਹਿੰਮ ਚਲਾਉਣ ਲਈ ਦਿਤਾ ਜਾ ਰਿਹਾ ਹੈ।

ਸ. ਅਜੀਤ ਸਿੰਘ ਅਤੇ ਉਹਨਾਂ ਦੀ ਧਰਮ ਪਤਨੀ ਚਰਨਜੀਤ ਕੌਰ ਪਹਿਲੇ ਨਾਮਧਾਰੀ ਹਨ ਜਿਹੜੇ ੨੨ ਸਾਲ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਨਾਲ ਇੰਗਲੈਂਡ ਵਿਚ ਸਥਾਪਤ ਹੋਏ। ਸ. ਅਜੀਤ ਸਿੰਘ ਨਾਮਧਾਰੀ ਸੰਗਤ ਲੰਡਨ ਦੇ ਪੰਜ ਸਾਲ ਪ੍ਰਧਾਨ ਵੀ ਰਹੇ। ਭਾਰਤ ਵਿਚ ਸ. ਅਜੀਤ ਸਿੰਘ ਆਰਕੀਟੈਕਟ ਦਾ ਕੰਮ ਕਰਦੇ ਸਨ। ਇਥੇ ਆਉਣ ਉਪਰੰਤ ਉਹਨਾਂ ਪਲੈਨਿੰਗ ਵਿਚ ਪੋਸਟਗਰੈਜੂਏਸ਼ਨ ਕੀਤੀ। ਇਥੇ ਆ ਕੇ ਇਹਨਾਂ ਨੇ ਮਹਿਸੂਸ ਕੀਤਾ ਕਿ ਬਰਤਾਨੀਆ ਦੀ ਸੁਸਾਇਟੀ ਵਿਚ ਨਸਲਵਾਦ ਵਧ ਫੂਲ ਰਿਹਾ ਹੈ ਜਿਸ ਕਾਰਨ ਆਪਸੀ ਵਿਤਕਰੇ ਅਤੇ ਅਸਮਾਨਤਾ ਵਧ ਰਹੀ ਹੈ। ਇਸ ਵਿਰੁਧ ਪ੍ਰਚਾਰ ਦੀ ਲੋੜ ਹੈ ਤਾਂ ਕਿ ਜਿਹੜਾ ਕਾਲੇ ਲੋਕਾਂ ਨਾਲ ਅਨਿਆਂ ਹੋ ਰਿਹਾ ਹੈ ਉਸ ਨੂੰ ਲੋਕ ਸਮਝ ਸਕਣ ਅਤੇ ਉਸ ਦੀ ਰੋਕਥਾਮ ਲਈ ਜਤਨਸ਼ੀਲ ਹੋਣ। ਇਸ ਮੰਤਵ ਲਈ ਉਹਨਾਂ ਹੋਰ ਧਾਰਮਿਕ ਅਤੇ ਕਮਿਊਨਿਟੀ ਨੁਮਾਇੰਦਿਆਂ ਨਾਲ ਰਲ ਕੇ ੧੯੭੭ ਵਿਚ ਕਿੰਗਸਟਨ ਗਰੁਪ ਫਾਰ ਰੇਸ਼ਲ ਅੰਡਰਸਟੈਂਡਿੰਗ ਦੀ ਸਥਾਪਨਾ ਕੀਤੀ। ਆਪ ਇਸ ਦੇ ਪੰਜ ਸਾਲ ਚੇਅਰਮੈਨ ਰਹੇ ਅਤੇ ਅਜ ਵੀ ਇਸ ਗਰੁਪ ਦੀ ਕਾਰਜਕਾਰਣੀ ਦੇ ਕਮੇਟੀ ਮੈਂਬਰ ਹਨ।

੧੯੭੯ ਵਿਚ ਆਪ ਕਮਿਸ਼ਨ ਫਾਰ ਰੇਸ਼ਲ ਇਕੁਐਲਿਟੀ ਅਤੇ ਰਾਇਲ ਟਾਊਨ ਪਲੈਨਿੰਗ ਇਨਸਟੀਚਿਊਟ ਦੀ ਕਾਰਜਕਾਰੀ ਪਾਰਟੀ ਦੇ ਮੈਂਬਰ ਬਣਾਏ ਗਏ ਜਿਸ ਕਮੇਟੀ ਨੇ ੧੯੮੩ ਵਿਚ ਇਕ ਰੀਪੋਰਟ "ਪਲੈਨਿੰਗ ਫਾਰ ਮਲਟੀ-ਰੇਸ਼ਲ ਬ੍ਰਿਟੇਨ" ਜਾਰੀ ਕੀਤੀ। ਤਦ ਤੋਂ ਹੀ ਆਪ ਦੇਸ਼ ਦੇ ਨਸਲੀ ਸੰਬੰਧਾਂ ਦੇ ਪੈਨਲ ਦੇ ਮੈਂਬਰ ਚਲੇ ਆ ਰਹੇ ਹਨ ਅਤੇ ੧੯੮੬ ਤੋਂ ਮੈਂਬਰਸ਼ਿਪ ਬੋਰਡ ਦੇ ਵੀ ਉਘੇ ਮੈਂਬਰ ਹਨ।

ਆਪ ਕਮਿਸ਼ਨ ਫਾਰ ਰੇਸ਼ਲ ਇਕੁਆਲਿਟੀ (ਸੀ. ਆਰ. ਈ.) ਦੇ ਤਿੰਨ ਬਰੋਪਰੋਜੈਕਟ ਦੇ ਜਨਰਲ ਸਕਤਰ ਹਨ ਜਿਹੜੇ ਕਿੰਗਸਟਨ, ਤੇ ਬਰਾਮਲੇ ਦੇ ਇਲਾਕੇ ਦੀ ਇਕ ਖਾਸ ਕਮੇਟੀ ਹੈ।

ਜਦੋਂ ਲੰਡਨ ਵਿਖੇ ਐਮ. ਬੀ. ਈ. ਦੇ ਐਵਾਰਡ ਦਾ ਐਲਾਨ ਹੋਇਆ ਸ. ਅਜੀਤ ਸਿੰਘ ਨਿਊਯਾਰਕ ਅਤੇ ਸ੍ਰੀਮਤੀ ਚਰਨਜੀਤ, ਅਜੀਤ ਸਿੰਘ ਕੈਨੇਡਾ ਵਿਖੇ ਕਾਨਫਰੰਸਾਂ ਵਿਚ ਹਿਸਾ ਲੈ ਰਹੇ ਸਨ। ਆਪ ਦੋਵੇਂ ਸੰਤ ਹਰਚਰਨ ਸਿੰਘ ਰੰਧਾਵਾ ਸਹਿਤ ਅਕਤੂਬਰ ੧੯੮੭ ਵਿਚ ਨਸਲੀ ਅਤੇ ਧਾਰਮਕ ਸੰਮੇਲਨ ਦੇ ਸੰਬੰਧ ਵਿਚ ਇਸਾਈ ਧਰਮ ਦੇ ਨੇਤਾ ਪੋਪ ਜਾਹਨ ਪਾਲ ਨੂੰ ਵੀ ਮਿਲੇ ਸਨ।

ਐਮ. ਬੀ. ਈ. ਦੇ ਐਵਾਰਡ ਦੇ ਸੰਬੰਧ ਵਿਚ ਜਦ ਇਹਨਾਂ ਨਾਲ ਇਕ ਉਘੇ ਅੰਗਰੇਜ਼ੀ ਪਤਰਕਾਰ ਨੇ ਇੰਟਰਵਿਊ ਕੀਤੀ ਤਾਂ ਇਹਨਾਂ ਨੇ ਆਪਣੇ ਵਿਚਾਰ ਦਸਦਿਆਂ ਕਿਹਾ ਕਿ ਨਸਲਵਾਦ ਇਕ ਬਹੁਤ ਵਡੀ ਲਾਹਨਤ ਹੈ ਜਿਸ ਵਿਰੁਧ ਸਾਨੂੰ ਲਗਾਤਾਰ ਜਦੋਜਹਿਦ ਦੀ ਲੋੜ ਹੈ ਤਾਂ ਕਿ ਬ੍ਰਿਟੇਨ ਵਿਚ ਵਸਦੇ ਇਕ ਦੂਜੇ ਦੇ ਮੁਹਤਾਜ ਭਾਈਚਾਰਿਆਂ ਵਿਚ ਇਤਫਾਕ ਇਕਸੁਰਤਾ ਅਤੇ ਏਕਤਾਂ ਨੂੰ ਬੜਾਵਾ ਮਿਲ ਸਕੇ। ਇਹ ਹੋਰ ਵੀ ਜਰੂਰੀ ਹੋ ਜਾਂਦਾ ਹੈ ਜਦ ਅਸੀਂ ਬਾਕੀ ਦੇ ਯੂਰਪ ਦੇ ਬਹੁਤ ਨਿਕਟ ਆ ਰਹੇ ਹਾਂ ਅਤੇ ਆਪਣੇ ਬਚਿਆਂ ਦਾ ਭਵਿਖ ਉਜਲਾ ਵੇਖਣਾ ਚਾਹੁੰਦੇ ਹਾਂ।

ਸ. ਅਜੀਤ ਸਿੰਘ ਪਿਛੋਂ ਜੰਡਿਆਲਾ ਜ਼ਿਲਾ ਜਲੰਧਰ (ਹੁਣ ਨਵੀਂ ਦਿਲੀ) ਤੋਂ ਸ. ਅਮਰ ਸਿੰਘ ਦੇ ਸਪੁਤਰ ਹਨ ਜਿਹੜੇ ਅਜ ਕਲ ਹੰਸਲੋ (ਲੰਡਨ) ਵਿਚ ਰਹਿ ਰਹੇ ਹਨ। ਬੀਬੀ ਚਰਨਜੀਤ ਕੌਰ ਸ. ਤੀਰਥ ਸਿੰਘ ਹੰਸਪਾਲ (ਚੰਡੀਗੜ੍ਹ ਮੁਹਾਲੀ) ਦੀ ਵਿਦਵਾਨ ਸਪੁਤਰੀ ਹਨ। ਇਸ ਪਰਿਵਾਰ ਤੇ ਸ੍ਰੀ ਸਤਿਗੁਰੂ ਜੀ ਦੀ ਬਹੁਤ ਕਿਰਪਾ ਹੈ ਅਤੇ ਯੂ. ਕੇ. ਦੀਆਂ ਉਘੀਆਂ ਸੰਸਥਾਵਾਂ ਨੇ ਉਹਨਾਂ ਨੂੰ ਸ਼ੁਭਕਾਮਨਾਵਾਂ, ਵਧਾਈ ਪਤਰ ਅਤੇ ਸਰੋਪਿਆਂ ਨਾਲ ਨਿਵਾਜਿਆ ਹੈ। +

# ਰੁਬਾਈਆਂ

—ਨਿਰਵੈਰ ਸਿੰਘ ਅਰਸ਼ੀ

* ਆਜ਼ਾਦੀ ਦੀ ਖਾਤਰ ਸਭ ਤੋਂ ਵਧਕੇ ਸਿੱਖਾਂ ਦੀ ਕੁਰਬਾਨੀ।
ਸਿਦਕ, ਸਿਰੜ ਤੇ ਸੂਰਮਗਤੀ ਵਿਚ, ਕੋਈ ਨਹੀਂ ਏਨ੍ਹਾਂ ਦਾ ਸਾਨੀ।
ਪਰ ਅਫ਼ਸੋਸ ਕਿ ਬੇਕਦਰਾਂ ਨੇ, ਕੀਤੀ ਦਾ ਕੋਈ ਮੁੱਲ ਨਾ ਪਾਇਆ,
ਖਵਰੇ ਕਦ ਪਰਵਾਨੀ ਜਾਊ, ਜਵਾਂ-ਮਰਦਾਂ ਦੀ ਘਾਲ ਲਾਸਾਨੀ?

* ਕੀਕੁਣ ਜੱਗ ਨੂੰ ਫੋਲ ਵਿਖਾਈਏ, ਸੀਨੇ ਲੱਗੇ ਜ਼ਖ਼ਮ ਨੇ ਗਹਿਰੇ।
ਕਿਸਨੂੰ ਅਰਜ਼ ਗੁਜ਼ਾਰਿਸ਼ ਕਰੀਏ, ਹਾਕਮ ਨੇ ਜਦ ਅੰਨ੍ਹੇ ਬਹਿਰੇ।
ਕੀ ਏਹੋ ਹੀ ਹੈ ਆਜ਼ਾਦੀ, ਕੀ ਏਸੇ ਨੂੰ ਜੀਣਾਂ ਕਹਿੰਦੇ,
ਸਾਏ ਵਾਂਗਰ ਨਾਲ ਅਸਾਡੇ, ਚਿਪਕੇ ਸੰਗੀਨਾਂ ਦੇ ਪਹਿਰੇ।

* ਕਿਆ ਬੇਅਦਬ ਜ਼ਮਾਨਾ ਆਇਆ, ਕੋਈ ਅਦਬ ਅਦਾਬ ਰਿਹਾ ਨਾ।
ਐਸੀ ਤੂਫ਼ਾਨੀ ਵਾ ਵੱਗੀ, ਬਾਗਾਂ ਵਿਚ ਗੁਲਾਬ ਰਿਹਾ ਨਾ।
ਖਵਰੇ ਕਿਸ ਦੀ ਨਜ਼ਰ ਦਾ ਜਾਦੂ, ਧਰਤੀ ਸਾਰੀ ਗਈ ਸਰਾਪੀ,
ਜਿਸਦੇ ਗੁਣ ਗਾਂਦੀ ਸੀ ਦੁਨੀਆਂ, ਉਹ ਪਹਿਲਾ ਪੰਜਾਬ ਰਿਹਾ ਨਾ।

* ਬਾਬਰਵਾਣੀ ਫਿਰ ਗਈ ਐਸੀ, ਘਰਾਂ 'ਚ ਜੀਅ ਜੰਤ ਨਹੀਂ ਹੈ।
ਕਿਧਰੇ ਰਾਜਾ ਵੀਰ ਨਹੀਂ ਹੈ, ਕਿਧਰੇ ਛੈਲਾ ਕੰਤ ਨਹੀਂ ਹੈ।
ਹਰ ਘਰ ਅੰਦਰ ਰੋਣਾ ਧੋਣਾ, ਹਰ ਵਿਹੜੇ ਵਿਚ ਮਾਤਮ ਵਿਛਿਆ,
ਸਾਡੀ ਕੋਈ ਨਾ ਰੱਖੜੀ-ਲੋਹੜੀ, ਦੀਪਾਵਲੀ-ਬਸੰਤ ਨਹੀਂ ਹੈ।

* ਸਭ ਪਾਸੇ ਹੈ ਘੋਰ ਹਨ੍ਹੇਰਾ, ਦੱਸੋ ਕਿਹੜੇ ਦਰ ਤੇ ਜਾਵਾਂ?
ਕੋਈ ਵੀ ਹਮਦਰਦ ਨਾ ਦਿੱਸੇ, ਕਿਸਨੂੰ ਦਿਲ ਦਾ ਹਾਲ ਸੁਣਾਵਾਂ?
ਰੀਝਾਂ ਖ਼ੁਸ਼ੀਆਂ ਮਰ ਖਪ ਗਈਆਂ, ਪੱਲੇ ਪੈ ਗਏ ਰੋਣੇ ਧੋਣੇ,
ਛੁੱਟ ਰਹੇ ਨੇ ਖ਼ੂਨ ਦੇ ਸੋਹਲੇ, ਕੀਕੁਣ ਗ਼ਜ਼ਲਾਂ ਗੀਤ ਮੈਂ ਗਾਵਾਂ?

* ਨਾ ਰਿਹਾ ਸਤਿਕਾਰ ਪਹਿਲਾ, ਨਾ ਰਿਹਾ ਉਹ ਮਾਣ ਹੈ।
ਹੈਸੀ ਜੋ ਵਾਂਗਰ ਹਿਮਾਲਾ, ਨਾ ਰਿਹਾ ਉਹ ਤ੍ਰਾਣ ਹੈ।
ਕੁਰਸੀਆਂ ਦੇ ਚੱਕਰਾਂ ਨੇ, ਮੱਤ ਸਾਡੀ ਮਾਰ ਲਈ,
ਮਿਹਰ ਵਰਤਾਓ ਪ੍ਰੀਤਮ, ਬਹੁਤ ਹੋਇਆ ਘਾਣ ਹੈ।

# ਏਨ੍ਹਾਂ ਲੱਛਣਾਂ 'ਚ ਸੱਜਣਾ...

—ਨਿਰਵੈਰ ਸਿੰਘ ਅਰਸ਼ੀ

ਸੁਭਾ ਸ਼ਾਮ ਜਾਪਦਾ ਏਂ, 'ਵਾਹਿਗੁਰੂ ਸਤਿਨਾਮ'।
ਸਾਰਾ ਦਿਨ ਪਰ ਚੱਲਦੀ ਏ, ਝੂਠ ਦੀ ਦੁਕਾਨ।
ਏਨ੍ਹਾਂ ਲੱਛਣਾਂ 'ਚ ਸੱਜਣਾ ਨਾ ਹੋਣੀ ਕਲਿਆਣ।

ਕਹਿਨੈਂ ਅਸਾਂ ਤੇ ਜੀ ਨਾਨਕ ਸਿੱਖੀ ਧਾਰੀ ਏ।
ਕਹਿਨੈਂ ਅਸਾਂ ਬਾਜਾਂ ਵਾਲੜੇ ਦੀ ਸਿੱਖੀ ਧਾਰੀ ਏ।
ਕਹਿਨੈਂ ਸਿੱਖੀ ਤਾਂ ਜੀ ਸਾਨੂੰ ਲੱਗਦੀ ਪਿਆਰੀ ਏ।
ਸਿੱਖੀ ਉਤੋਂ ਅਸਾਂ ਜਿੰਦ ਅਤੇ ਜਾਨ ਵਾਰੀ ਏ।
ਕੋਈ ਭੁੱਲਕੇ ਭਿਖਾਰੀ ਤੈਥੋਂ ਮੰਗਦੈ ਜੇ ਦਾਨ।
ਰਿਹਾ ਦੂਰ ਦਾਨ ਦੇਣਾ, ਅੱਗੋਂ ਪਏਂ ਵੱਢ ਖਾਣ।
ਉਹਨੂੰ ਆਖਦੈਂ ਸ਼ੈਤਾਨ, ਕੰਮਚੋਰ, ਬੇਈਮਾਨ।
ਏਨ੍ਹਾਂ ਲੱਛਣਾਂ 'ਚ ਸੱਜਣਾ ਨਾ ਹੋਣੀ ਕਲਿਆਣ।

ਦਿਨ ਰਾਤ ਕੂਕੇਂ ਨਾਨਕੀ ਦੇ ਵੀਰ ਆਵੀਂ ਵੇ।
ਪੀਰਨਾਂ ਦੇ ਪੀਰ ਸਾਡੀ ਬੇੜੀ ਪਾਰ ਲਾਵੀਂ ਵੇ।
ਨੀਲਾ ਘੋੜਾ ਬੀੜ ਗਗਨਾਂ ਨੂੰ ਚੀਰ ਆਵੀਂ ਵੇ।
ਬਹੁੜੀਂ ਬਹੁੜੀਂ ਛੇਤੀ ਦਾਤਾ, ਨਾ ਤੂੰ ਦੇਰ ਲਾਵੀਂ ਵੇ।
ਤੇਰੇ ਸੱਦੇ ਸਾਰੇ ਝੂਠੇ, ਹੰਝੂ ਰੋਣ ਝੂਠੇ ਜਾਣ।
ਝੂਠੇ ਸੱਦਿਆਂ 'ਤੇ ਰੀਝਦਾ ਨਾ ਗੁਰੂ ਜਾਣੀ ਜਾਣ।
ਤੇਰਾ ਮੋਮਨਾਂ ਦਾ ਰੂਪ, ਕਰਤੂਤ ਬੇਈਮਾਨ।
ਏਨ੍ਹਾਂ ਲੱਛਣਾਂ 'ਚ ਸੱਜਣਾ ਨਾ ਹੋਣੀ ਕਲਿਆਣ।

ਤੇਰੀ ਬੀਬੀ ਬੀਬੀ ਦਾੜ੍ਹੀ ਅਤੇ ਬੀਬਾ ਮੁੱਖੜਾ।
ਹੋਇਐਂ ਸੱਤਰਾ ਬਹੱਤਰਾ, ਕੰਧੀ ਤੇ ਰੁੱਖੜਾ।
'ਕੱਠੇ ਕਰਕੇ ਕਰੋੜਾਂ, ਮਿਟਿਆ ਨਾ ਭੁੱਖੜਾ।
ਹਰ ਇਕ ਨੂੰ ਸੁਣਾਵੇਂ, ਖੋਲ੍ਹ ਦਿਲੀ ਦੁੱਖੜਾ।
ਏਦਾਂ ਬਣਕੇ ਨਾਦਾਨ, ਨਹੀਉਂ ਹੋਣੀ ਗੁਜ਼ਰਾਨ।
ਦਸਾਂ ਨੌਹਾਂ ਦੀ ਕਮਾਈ ਵਿਚ ਘਟਦੀ ਏ ਸ਼ਾਨ।
ਛੱਡ ਸਿਦਕ ਸਬੂਰੀ, ਗਿੱਝਿਐਂ ਹਲਵੇ ਤੂੰ ਖਾਣ।
ਏਨ੍ਹਾਂ ਲੱਛਣਾਂ 'ਚ ਸੱਜਣਾਂ ਨਾ ਹੋਣੀ ਕਲਿਆਣ।

੨੦-ਪ੍ਰੀਤਮ ਰੋਡ, ਡੇਹਰਾਦੂਨ, ਯੂ.ਪੀ.

## ਗ਼ਜ਼ਲ

—ਗੁਲਸ਼ਨ ਮਿਰਜ਼ਾਪੁਰੀ—

ਛੱਡੋ ਹੁਸਨ ਸ਼ਬਾਬ ਦੀ ਗਲ।
ਆਓ ਕਰੀਏ ਪੰਜਾਬ ਦੀ ਗਲ॥

ਤੜਕੇ ਤੜਕੇ ਅਖਬਾਰਾਂ ਵੀ,
ਕਰਦੀਆਂ ਰੁਤ ਖਰਾਬ ਦੀ ਗਲ॥

ਯਾਰਾਂ ਦੀ ਜਦ ਮਹਿਫਲ ਲੱਗੇ,
ਛਿੜਦੀ ਨਿੱਤ ਜਨਾਬ ਦੀ ਗਲ॥

ਪਾਣੀ ਥਾਵੇਂ ਰੱਤ ਵੱਗੀ ਸੀ,
ਕਰਦੇ ਉਸ ਚਨਾਬ ਦੀ ਗਲ॥

ਪਹਿਰਾ ਦੇਵੇ ਨ੍ਹੇਰ ਚੁਫ਼ੇਰੇ,
ਆਉ ਕਰੀਏ ਮਹਿਤਾਬ ਦੀ ਗਲ॥

ਚੰਦਨ ਵਾਂਗੂ ਦੇਸ਼ ਇਹ ਮਹਿਕੇ,
ਹੋਣੀ ਸਚ ਕਦ ਖ਼ਾਬ ਦੀ ਗਲ।

'ਗੁਲਸ਼ਨ' ਸਾਰਾ ਉਜੜਣ ਪਿੱਛੋਂ,
ਛੇੜੀਏ ਕਿੰਝ ਗੁਲਾਬ ਦੀ ਗਲ॥

੧੬੪—ਸੁਭਾਸ਼ ਨਗਰ,
ਮੋਡਲ ਰੋਡ, ਜਲੰਧਰ ਸ਼ਹਿਰ।

## ਗ਼ਜ਼ਲ

—ਉਂਕਾਰ ਪ੍ਰੀਤ ਸਿੰਘ—

ਡਰਦੇ, ਲੋਕ ਤਰਸ ਦੇ ਪਾਤਰ
ਮਰਦੇ, ਲੋਕ ਤਰਸ ਦੇ ਪਾਤਰ॥

ਆਪੋ ਵਿੱਚੀਂ ਲੜ-ਲੜ ਮਰਦੇ
ਘਰਦੇ, ਲੋਕ ਤਰਸ ਦੇ ਪਾਤਰ॥

ਮੌਤ ਕਿਨਾਰਾ ਅਗਨੀ ਸਾਗਰ
ਡਰਦੇ, ਲੋਕ ਤਰਸ ਦੇ ਪਾਤਰ॥

ਸੀਤ ਹਵਾਵਾਂ ਤਨ ਤੇ ਲੀਰਾਂ
ਠਰਦੇ, ਲੋਕ ਤਰਸ ਦੇ ਪਾਤਰ॥

ਮੈਂ-ਮੈਂ, ਮੈਂ-ਮੈਂ, ਮੇਰਾ-ਮੇਰਾ
ਕਰਦੇ, ਲੋਕ ਤਰਸ ਦੇ ਪਾਤਰ॥

ਰਾਮ ਪੁਰੀ ਤੇ ਰਾਵਣ ਹਾਕਿਮ
ਜਰਦੇ, ਲੋਕ ਤਰਸ ਦੇ ਪਾਤਰ॥

ਇੱਜ਼ਤ ਈਮਾਨ ਲਾ ਕੇ ਦਾਅ ਤੇ
ਹਰਦੇ, ਲੋਕ ਤਰਸ ਦੇ ਪਾਤਰ॥

ਝੂਠੇ, ਦਮ ਹਰਦਮ ਝੂਠੇ ਦਾ
ਭਰਦੇ, ਲੋਕ ਤਰਸ ਦੇ ਪਾਤਰ॥

'ਪ੍ਰੀਤ' ਵਿਹੂਣੇ ਮੁੜ-ਮੁੜ ਜੰਮਦੇ
ਮਰਦੇ, ਲੋਕ ਤਰਸ ਦੇ ਪਾਤਰ॥

—ਵੀ. ਪੀ. ਓ. ਮਦਾਰ (ਜਲੰਧਰ)

ਸੋਵੀਅਤ ਯੂਨੀਅਨ ਵਿਚ ੧੪ ਦਿਨ ! (੭)

# ਮਾਸਕੋ : ਲੈਨਿਨ ਦੇ ਮਕਬਰੇ ਤੇ

—ਜਗਦੀਸ਼ ਸਿੰਘ—

੫ ਨਵੰਬਰ ੧੯੮੭ :—ਜਿਸ ਰੇਲ ਗੱਡੀ ਤੇ ਅਸੀਂ ਰਾਤ ਲੈਨਿਨਗਰਾਦ ਤੋਂ ਸਵਾਰ ਹੋਏ ਸੀ ਉਹ ਸਵੇਰੇ ੭ ਕੁ ਵਜੇ ਮਾਸਕੋ ਦੇ ਰੇਲਵੇ ਸਟੇਸ਼ਨ ਤੇ ਪਹੁੰਚ ਗਈ ਸੀ। ਸਟੇਸ਼ਨ ਸਾਡੇ ਭਾਰਤ ਦੇ ਰੇਲਵੇ ਸਟੇਸ਼ਨਾਂ ਵਰਗਾ ਹੀ ਸੀ ਪਰ ਭੀੜ ਘਟ। ਸਾਨੂੰ ਲੈਣ ਵਾਸਤੇ ਇੰਟੂਰਿਸਟ ਮਹਿਕਮੇ ਦੀਆਂ ਬਸਾਂ ਅਤੇ ਗਾਈਡ ਆਏ ਹੋਏ ਸਨ। ਸਾਨੂੰ ਉਂਜ ਵੀ ਸੁਆਗਤੀ ਵਰਤਾਰੇ ਦਾ ਪਤਾ ਚਲ ਚੁਕਾ ਸੀ। ਕਿਵੇਂ ਸਮਾਨ ਇਕਠਾ ਜਾਣਾ ਹੈ—ਕਿਵੇਂ ਹੋਟਲ ਵਿਚ ਪੁਜਣਾ ਹੈ ਕਮਰੇ ਮਿਲਣੇ ਹਨ ਕਿਸ ਕਿਸ ਨੇ ਇਕ ਇਕ ਕਮਰੇ ਵਿਚ ਰਹਿਣਾ ਹੈ ਸਭ ਕੁਝ ਨਿਸਚਿਤ ਸੀ। ਇਹ ਹੋ ਹੀ ਜਾਣਾ ਹੈ ਇਸ ਵਾਸਤੇ ਮਨ ਵਿਚ ਟਿਕਾਓ ਅਤੇ ਸਹਿਜਤਾ ਆ ਗਈ ਸੀ। ਦੋ ਸ਼ਹਿਰਾਂ ਬਾਦ ਅਸੀਂ ਮਾਸਕੋ ਪੁਜੇ ਸਾਂ ਇਹ ਤਜਰਬਾ ਵੀ ਦੇਸ਼ ਦੀ ਰਾਜਧਾਨੀ ਵਿਚ ਆਉਣ ਲਈ ਲਾਹੇਵੰਦਾ ਸੀ।

ਮਾਸਕੋ ਸ਼ਹਿਰ ਦੀ ਆਪਣੀ ਸ਼ਖਸੀਅਤ ਹੈ। ਇਹਦੀਆਂ ਚੌੜੀਆਂ ਦੂਹਰੀਆਂ ਤੇ ਸਾਫ ਸੜਕਾਂ ਤੇ ਜਾਂਦਿਆਂ ਉਚੀਆਂ ਤੇ ਲੰਮੀਆਂ ਚੋੜੀਆਂ ਇਮਾਰਤਾਂ ਦੇ ਦ੍ਰਿਸ਼ਾਂ ਨੂੰ ਅੱਖਾਂ ਵਿਚ ਸਮੋਂਦਿਆਂ, ਕਾਹਲੀ ਕਾਹਲੀ ਤੁਰਕੇ ਏਥੋਂ ਦੇ ਮਰਦ ਔਰਤਾਂ ਨੂੰ ਵੇਖਦਿਆਂ ਇਵੇਂ ਮਹਿਸੂਸ ਹੋ ਰਿਹਾ ਸੀ ਜਿਵੇਂ ਇਸ ਸ਼ਹਿਰ ਵਿਚ ਅਸੀਂ ਕਿਸੇ ਪੂਰਵ ਜਨਮ ਵਿਚ ਆਏ ਹੋਈਏ। ਦੋਸਤੀ ਦੀ ਇਕ ਨਿਘੀ ਜਿਹੀ ਸਮੀਰ ਚਲਦੀ ਪ੍ਰਤੀਤ ਹੋ ਰਹੀ ਸੀ। ਮਾਸਕੋ ਆਸ ਨਾਲੋਂ ਵਧ ਨਿਖਰਿਆ ਅਤੇ ਸੁੰਦਰ ਲਗ ਰਿਹਾ ਸੀ। ਇਸ ਦੀਆਂ ਇਮਾਰਤਾਂ ਦੇ ਰੰਗਾਂ ਵਿਚ ਭੜਕੀਲਾ ਪਨ ਨਹੀਂ ਸੀ। ਮਾਡਰਨ ਢੰਗ ਦੇ ਹਜ਼ਾਰਾਂ ਫਲੈਟਾਂ ਵਾਲੇ ਗਗਨ ਛੂਹੰਦੇ ਬਲਾਕ ਵੀ ਸਨ ਅਤੇ ਇਹਨਾਂ ਆਧੁਨਿਕ ਢੰਗ ਦੀਆਂ ਬਣੀਆਂ ਇਮਾਰਤਾਂ ਵਿਚੋਂ ਵੀ ਪੁਰਾਣੇ ਸਮਿਆਂ ਵਾਲੇ ਮੀਨਾਰ ਦਿਸ ਪੈਂਦੇ ਸਨ। ਗੁੰਬਦ ਨਜ਼ਰ ਪੈਂਦੇ ਸਨ। ਬਸਾਂ ਰਾਹੀਂ ਇਹਨਾਂ ਸੜਕਾਂ ਤੇ ਵਿਚਰ-ਦਿਆਂ ਆਪਣੇ-ਪਨ ਦਾ ਇਹਸਾਸ ਇਸ ਵਾਸਤੇ ਵੀ ਹੋ ਰਿਹਾ ਸੀ ਕਿਉਂਕਿ ਸੋਵੀਅਤ ਯੂਨੀਅਨ ਵਲੋਂ ਛਪਦੇ ਸਾਹਿਤ ਟੀ. ਵੀ. ਅਤੇ ਅਖਬਾਰਾਂ ਰਾਹੀਂ ਸ਼ਹਿਰ ਦੇ ਦਰਸ਼ਨ ਕੀਤੇ ਹੋਏ ਸਨ। ਪ੍ਰਸਿਧ ਰੂਸੀ ਲੇਖਕ ਟਾਲਸਟਾਏ ਦੇ ਮਹਾਨ ਨਾਵਲ 'ਜੰਗ ਤੇ ਅਮਨ' ਤੇ ਬਣੀ ਫਿਲਮ ਵਿਚ ਨੈਪੋਲੀਅਨ ਮਾਸਕੋ ਦੀਆਂ ਸੜਕਾਂ ਤੇ ਘੁਮਦਾ ਹੈ। ਉਹ ਇਹੋ ਜਿਹੀਆਂ ਇਮਾਰਤਾਂ ਵਿਚ ਹੀ ਵਿਚਰਦਾ ਹੈ। ਸਟੇਸ਼ਨ ਤੋਂ ਉਤਰਦਿਆਂ ਹੀ ਕਈ ਅੰਗਰੇਜ਼ੀ ਜਾਣਦੇ ਮਾਸਕੋ ਵਾਸੀਆਂ ਨੇ ਜੀਓ ਆਇਆ ਆਖਦਿਆਂ ਪੁਛਿਆ ਸੀ ਤੁਸੀਂ ਕਿਹੜੇ ਦੇਸ਼ ਚੋਂ ਆਏ ਹੋ ? ਭਾਰਤ ਦਸਣ ਤੇ ਉਹਨਾਂ ਦਾ ਸਵਾਲ ਸੀ ਕਿਹੜੇ ਹਿਸੇ ਤੋਂ। ਸਾਡਾ ਉਤਰ ਸੀ ਸਮਸਤ ਭਾਰਤ ਚੋਂ। ਉਹਨਾਂ ਨੂੰ ਸਾਡੇ ਬਾਰੇ ਵਾਕਫੀਅਤ ਲੈਂਦਿਆਂ ਬਹੁਤ ਖੁਸ਼ੀ ਹੋ ਰਹੀ ਸੀ। ਹਸਦੇ ਹਰੇ ਭਰੇ ਖਿੜੇ ਹੋਏ ਚਿਹਰੇ ਸਾਡੇ ਵਲ ਸੁਆਗਤ ਭਰੀਤਾਂ ਨਜ਼ਰਾਂ ਸੁਟ ਰਹੇ ਸਨ।

ਮਾਸਕੋ ਦਾ ਨਾਮ ਇਕ ਨਵੇਂ ਸਮਾਜ ਦੀ ਸਿਰਜਨਾ ਦਾ ਪ੍ਰਤੀਕ ਅਤੇ ਆਜ਼ਾਦੀ ਅਤੇ ਅਮਨ ਵਾਸਤੇ ਸੰਘਰਸ਼ਾਂ ਦਾ ਝੰਡਾ ਬਣ ਗਿਆ ਹੋਇਆ ਹੈ। ਇਹ ਇੰਡਸਟਰੀ ਅਤੇ ਟੈਕਨਾਲੋਜੀ ਦੀ ਪ੍ਰਤੱਖ ਮੂਰਤ, ਸੋਵੀਅਤ ਯੂਨੀਅਨ ਦਾ ਰਾਜਸੀ ਅਤੇ ਆਰਥਕ ਕੇਂਦਰ ਹੈ। ੯੦੦ ਵਰਗ ਕਿਲੋਮੀਟਰ ਦੇ ਘੇਰੇ ਵਿਚ ਫੈਲਿਆ ੮੫ ਲਖ ਇਨਸਾਨਾਂ ਨੂੰ ਛੱਤ ਪ੍ਰਦਾਨ ਕਰਦਾ ਇਹ ਸ਼ਹਿਰ ਸੋਵੀਅਤ ਯੂਨੀਅਨ ਦੇ ਯੂਰਪੀ ਭਾਗ ਦੇ ਮਧ ਵਿਚ ਸਥਿਤ ਹੈ। ਇਸ ਦੇ ਦਿਲ ਵਿਚ ਵਗਦੇ ਦਰਿਆ ਮਾਸਕੋਵਾਂ ਨੇ ਸ਼ਹਿਰ ਨੂੰ ਨਾਮ ਦਿਤਾ ਹੈ। ਇਤਿਹਾਸ ਵਿਚ ਇਸ ਸ਼ਹਿਰ ਦਾ ਪਹਿਲਾ ਜ਼ਿਕਰ ਸੰਨ ੧੧੪੭ ਵਿਚ ਮਿਲਦਾ ਹੈ ਅਤੇ ਇਹ ਹੀ ਇਸ ਦਾ ਸਥਾਪਨਾ ਦਿਵਸ ਮਨ ਲਿਆ ਗਿਆ ਹੈ। ਬਹੁਤ ਸਾਰੇ ਅਜਾਇਬ ਘਰਾਂ ਸੰਗ੍ਰਹਿ ਘਰਾਂ, ਥੀਏਟਰਾਂ, ਲਾਇਬਰੇਰੀਆਂ, ਕਾਨਫਰੰਸ ਹਾਲਾਂ ਦਾ ਇਹ ਸ਼ਹਿਰ ਜਨਵਰੀ ਵਿਚ ਸਿਫਰ ਤੋਂ ੧੦ ਤੋਂ ਵਧ ਦਰਜੇ ਤਕ ਠੰਡਾ ਹੁੰਦਾ ਹੈ ਅਤੇ ਜੁਲਾਈ ਵਿਚ ਪਾਰਾ ਮਸਾਂ ੧੮ ਡਿਗਰੀ ਤਕ ਜਾਂਦਾ ਹੈ। ਪੰਜਾਬ ਦੀਆਂ ਭਰਪੂਰ ਸਰਦੀਆ ਵਰਗੀਆਂ ਉਥੋਂ ਦੀਆਂ ਗਰਮੀਆਂ ਹੁੰਦੀਆਂ ਹਨ।

ਨਵੰਬਰ ਦੀ ਸਰਦ ਸਵੇਰ ਵਿਚ ਅਸੀਂ ਨਿਘੀ ਕੀਤੀ ਬਸ ਦੇ ਵਿਸ਼ਾਲ ਸ਼ੀਸ਼ਿਆਂ ਵਿਚੋਂ ਸ਼ਹਿਰ ਦੇ ਚੌਕਾਂ ਫਲਾਈ ਓਵਰਾਂ ਦਰਿਆ ਦੇ ਕੰਢਿਆਂ ਸੜਕਾਂ ਤੇ ਲਗੇ ਦਰਖਤਾਂ ਫੁਲਾਂ ਆਦਿ ਦਾ ਨਜ਼ਾਰਾ ਮਾਣਦਿਆਂ ਜਾ ਰਹੇ ਸਾਂ। ਇਸ ਸ਼ਹਿਰ 'ਚ ਵਦੇਸ਼ੀ ਯਾਤਰੂਆਂ ਦੀ ਭੀੜ ਲਗੀ ਰਹਿੰਦੀ ਹੈ। ਲਗਭਗ ਵੀਹ ਹਜ਼ਾਰ ਯਾਤਰੂਆਂ ਨੂੰ ਹੋਟਲਾਂ ਵਿਚ ਕਮਰਾ ਮੰਜਾ ਬਿਸਤਰਾ ਤੇ ਖਾਣਾ ਖੁਆਣ ਦੇ ਸਮਰਥ ਹੋਣ ਦੇ ਬਾਵਜੂਦ ਜਗਾਹ ਦੀ ਸਮਸਿਆ ਰਹਿੰਦੀ ਹੈ। ਇਥੋਂ ਦਾ ਰੋਸੀਆ ਹੋਟਲ ਇਕੱਲਾ ਹੀ ਛੇ ਹਜ਼ਾਰ ਬਿਸਤਰਿਆਂ ਦਾ ਹੈ। ਕਾਸਮੋਸ ਸਾਢੇ ਤਿੰਨ ਹਜ਼ਾਰ ਅਤੇ ਸਵਾਸਤੋਪੋਲ ਢਾਈ ਹਜ਼ਾਰ ਤੋਂ ਉਪਰ ਬੰਦਾ ਜੀਰ ਸਕਦਾ ਹੈ। ਸਾਡੀਆਂ ਬਸਾਂ ਨੇ ਜਿਹੜੇ ਹੋਟਲ ਦੇ ਦੁਆਰ ਅਗੇ ਜਾ ਖਿਲਾਰਿਆਂ ਉਹ ਸੀ ਸ਼ਹਿਰ ਦੇ ਘੁਗ ਵਸਦੇ ਇਲਾਕੇ ਵਿਚ ਸਥਿਤ ਟਾਪ ਕਲਾਸ ਹੋਟਲ 'ਬੈਲਗਰੇਡ' ਇਸ ਵਿਚ ੧੬੬੧ ਬਿਸਤਰਿਆਂ ਦਾ ਪਰਬੰਧ ਹੈ, ਪਰ ਜਦੋਂ ਅਸੀਂ ਹੋਟਲ ਪੁਜੇ ਤਾਂ ਸਾਡੇ ਵਾਸਤੇ ਅਜੇ

ਕੋਈ ਕਮਰਾ ਖਾਲੀ ਨਹੀਂ ਸੀ। ਸਾਨੂੰ ਕਮਰੇ ੧੨ ਵਜੇ ਮਿਲਣੇ ਸਨ। ਇਸ ਦਾ ਕਾਰਨ ਇਕ ਤਾਂ ਇਹ ਹੋ ਸਕਦਾ ਸੀ ਕਿ ਸਚਮੁਚ ਕੋਈ ਕਮਰਾ ਖਾਲੀ ਨਹੀਂ ਦੂਸਰਾ ਕਾਰਨ ਵੀ ਕਈਆਂ ਯਾਤਰੂਆਂ ਦੀ ਜ਼ਬਾਨ ਤੇ ਸੀ। ਉਹ ਇਹ ਕਿ ਭਾਰਤ ਵਾਲੀ ਟਰੈਵਲ ਕੰਪਨੀ ਨੇ ਇਕ ਦਿਨ ਦੇ ਪੈਸੇ ਬਚਾ ਲਏ ਹਨ। ਜੇ ਕਮਰੇ ੧੨ ਵਜੇ ਤੋਂ ਪਹਿਲਾਂ ਮਲੇ ਜਾਂਦੇ ਤਾਂ ਇਕ ਦਿਨ ਦਾ ਹੋਰ ਖਰਚ ਤਾਰਨਾ ਪੈਂਦਾ ਸੀ। ਦਸਣ ਵਾਲੇ ਇਹ ਵੀ ਦਸਦੇ ਸਨ ਕਿ ਅਜ ਕਲ ਰੂਸ ਵਿਚ ਹੋਟਲਾਂ 'ਚ ਹੋਰ ਵੀ ਰਿਆਇਤ ਮਿਲ ਰਹੀ ਹੈ ਸਰਦੀਆਂ ਕਾਰਨ ਇਸ ਸਾਰੇ ਕਾਸੇ ਦਾ ਮਾਇਕ ਫਾਇਦਾ ਹਾਲੀਡੇ ਮੇਕਰ ਟਰੈਵਲ ਏਜੰਸੀ ਨੂੰ ਮਿਲਦਾ ਹੈ ਖੈਰ ਜੋ ਵੀ ਹੋਵੇ ਵਧੀਆ ਨਾਸ਼ਤੇ ਅਤੇ ਵਧੀਆ ਸੰਗੀਤ ਦੇ ਬਾਵਜੂਦ ਕਮਰੇ ਨਾ ਮਿਲਣ ਦੀ ਅਸੁਵਿਧਾ ਤਾਂ ਸੀ ਹੀ।

ਪ੍ਰੋਗਰਾਮ ਇਹ ਬਣਿਆ ਕਿ ਪਹਿਲਾਂ ਕਰੈਮਲਿਨ ਦੀ ਯਾਤਰਾ ਕੀਤੀ ਜਾਵੇ। ਕਰੈਮਲਿਨ ਉਸ ਇਲਾਕੇ ਦਾ ਨਾਮ ਹੈ ਜਿਥੇ ਸੋਵੀਅਤ ਯੂਨੀਅਨ ਦੀ ਸਰਕਾਰ ਦੇ ਮੁਖ ਦਫਤਰ ਹਨ। ਇਸ ਕਰੈਮਲਿਨ ਵਿਚ ਕੀਤੇ ਫੈਸਲੇ ਇਤਿਹਾਸਕ ਮਹੱਤਤਾ ਰਖਦੇ ਹਨ ਅਤੇ ਕੁਲ ਦੁਨੀਆਂ ਇਸੇ ਕਰਕੇ ਕਰੈਮਲਿਨ ਦੇ ਨਾਮ ਤੋਂ ਪਰੀਚਿਤ ਹੈ। ਇਥੇ ਹੀ ਲਾਲ ਚੌਕ ਹੈ ਜਿਥੋਂ ਦੀ ੭ ਨਵੰਬਰ ਅਤੇ ੧ ਮਈ ਵਾਲੀ ਪਰੇਡ ਦੁਨੀਆਂ ਵਿਚ ਮਸ਼ਹੂਰ ਹੈ। ਪਰ ਸਭ ਤੋਂ ਵਧ ਆਕਰਸ਼ਨ ਵਾਲੀ ਥਾਂ ਹੈ ਕਾਮਰੇਡ ਲੈਨਿਨ ਦੀ ਸਮਾਧੀ ਜਿਥੇ ਉਸ ਦੀ ਦੇਹ ਨੂੰ ਅਜੇ ਵੀ ਸੰਭਾਲ ਕੇ ਰਖਿਆ ਗਿਆ ਹੈ।

ਸਾਡੀ ਬਸ ਵਾਲੀ ਗਾਈਡ ਬੜੀ ਪਰਭਾਵਸ਼ਾਲੀ ਸ਼ਖਸੀਅਤ ਵਾਲੀ ਸੀ। ਉੱਚੀ ਲੰਮੀ ਭਰਵੀਂ ਸਿਹਤ ਵਾਲੀ ਅਤੇ ਬੋਲਚਾਲ ਵਿਚ ਚੁਸਤ ਤੇ ਸੁਚੇਤ। ਸਿਰ ਤੇ ਕੀਮਤੀ ਹੈਟ, ਫਰ ਦਾ ਕੋਟ ਅਤੇ ਪੈਰੀਂ ਲੰਮੇ ਗਮ ਬੂਟ। ਆਵਾਜ਼ ਵੀ ਸਪਸ਼ਟ ਸੀ। ਅੰਗਰੇਜ਼ੀ ਵੀ ਬਹੁਤ ਵਧੀਆ ਬੋਲਦੀ ਸੀ। ਉਸ ਨੇ ਕਿਹਾ "ਮੇਰਾ ਨਾਮ ਸਵੇਤਲਾਨਾ ਹੈ। ਇਹ ਰੂਸ ਵਿਚ ਲੜਕੀਆਂ ਵਿਚ ਬਹੁਤ ਲੋਕ ਪ੍ਰੀਅ ਨਾਮ ਹੈ ਪਰ ਤੁਸੀਂ ਮੈਨੂੰ ਕੇਵਲ ਲਾਨਾ ਕਹਿ ਕੇ ਬੁਲਾ ਸਕਦੇ ਹੋ। ਉਸ ਤੋਂ ਅਗੇ ਉਸ ਨੇ ਸਾਡਾ ਸਵਾਗਤ ਕੀਤਾ ਫਿਰ ਮਾਸਕੋ ਬਾਰੇ ਜਾਣਕਾਰੀ ਦੇਣ ਲਗੀ ਬਸਾਂ ਚਲਦੀਆਂ ਵਿਚ ਉਸ ਨੇ ਬਾਜ਼ਾਰਾਂ ਬਾਰੇ ਵਾਕਫੀ ਦਿਤੀ। ਉਸ ਦੇ ਬੋਲਾਂ ਵਿਚ ਇਕ ਵਿਸ਼ੇਸ਼ ਮਿਠਾਸ ਸੀ ਅਤੇ ਤਕਨੀ ਵਿਚ ਦੋਸਤੀ। ਉਸ ਕਿਹਾ ਕਿ ਅਸੀਂ ਲੈਨਿਨ ਦੀ ਸਮਾਧੀ ਦੇਖਣ ਜਾ ਰਹੇ ਹਾਂ ਪਰ ਥੋਹੜਾ ਮਾਸਕੋ ਸ਼ਹਿਰ ਦੇ ਸੁਹੱਪਣ ਦੇ ਵੀ ਤੁਸੀਂ ਦਰਸ਼ਨ ਕਰ ਲਵੋ ਇਸ ਵਾਸਤੇ ਅਸੀਂ ਘੁਮ ਘੁਮਾ ਕੇ ਜਾਵਾਂਗੇ। ਇਹ ਸਾਹਮਣੇ ਤੁਹਾਡੇ ਹੋਟਲ ਦੇ ਨਾਲ ਹੀ ਕੇਲਿਨਿਨ ਸਟਰੀਟ ਹੈ। ਬਹੁਤ ਸੁੰਦਰ ਡਿਪਾਰਟਮੈਂਟਲ ਸਟੋਰਾਂ ਵਾਲਾ ਇਲਾਕਾ ਇਥੋਂ ਤੁਸੀਂ ਆਣ ਕੇ ਸ਼ਾਪਿੰਗ ਕਰ ਸਕੋਗੇ। ਹੋਟਲ ਤੋਂ ਪੈਦਲ ਹੀ ਆ ਸਕੋਗੇ। ਉਹ ਉਪਰ ਵਡਾ ਸਾਰਾ ਗਲੋਬ ਇਸ ਦੀ ਨਿਸ਼ਾਨੀ ਹੈ...ਅਸੀਂ ਗੋਰਕੀ ਸਟਰੀਟ ਤੇ ਜਾ ਰਹੇ ਸਾਡੇ ਦੇਸ਼ ਦੇ ਮਹਿਬੂਬ ਲੇਖਕ ਦੇ ਨਾਮ ਨੇ ਇਸ ਸੜਕ ਨੂੰ ਅਮਰ ਕਰ ਦਿਤਾ ਹੈ।

ਆਹ ਸੱਜੇ ਹੱਥ ਵਾਲੀ ਬਿਲਡਿੰਗ ਕੋਮਲ ਕਲਾਵਾਂ ਦਾ ਅਜਾਇਬ ਘਰ ਹੈ। ਸਾਡੇ ਸੁਪ੍ਰਸਿਧ ਸ਼ਾਇਰ ਪੁਸ਼ਕਿਨ ਮਿਊ-ਜ਼ਿਅਮ ਆਫ ਫਾਈਨ ਆਰਟਸ ਹੈ। ਅਸੀਂ ਹੁਣ ਟਾਲਸਟਾਏ ਮਿਊਜ਼ਿਮ ਕੋਲੋਂ ਲੰਘ ਰਹੇ ਹਾਂ। ਦਰਿਆ ਮਾਸਕੋਵਾ ਦੇ ਸੁਹਾਵਣੇ ਕੰਢੇ ਦਾ ਅਨੰਦ ਮਾਣੋ। ਸਵੇਤਲਾਨਾ ਕਈ ਵਾਰ ਇਕ ਸ਼ਬਦ ਨੂੰ ਜ਼ੋਰ ਪਾਉਣ ਲਈ ਦੋ ਵਾਰ ਵੀ ਕਹਿੰਦੀ। ਛੇਤੀ ਹੀ ਅਨੁਭਵ ਹੋਇਆ ਕਿ ਇਹ ਖੁਲੇ ਦਿਲ ਵਾਲੀ ਵਿਦਵਾਨ ਔਰਤ ਹੈ।

ਮਾਸਕੋ ਦਾ ਆਪਣਾ ਹੁਸਨ ਸੀ। ਇਥੋਂ ਦੀਆਂ ਇਮਾਰਤਾਂ ਕੁਝ ਤਾਂ ਚੋਰਸ ਬਲਾਕ ਸਨ ਆਧੁਨਿਕ ਢੰਗ ਦੇ ਪਰ ਬਹੁਤ ਸਾਰੀਆਂ ਇਮਾਰਤਾਂ ਥਲਿਓਂ ਚੌੜੀਆਂ, ਉਪਰੋਂ ਸੁੰਘੜਦੀਆਂ ਅੰਤ ਚੋਟੀ ਵਲ ਇਕ ਮੀਨਾਰ ਵਾਂਗ ਖਤਮ ਹੁੰਦੀਆਂ ਜਿਥੇ ਇਕ ਤਾਰਾ ਜਿਹਾ ਬਣਿਆ ਹੁੰਦਾ ਕੁਝ ਪੁਰਾਣੇ ਗਿਰਜਿਆ ਦੀਆਂ ਸ਼ਕਲਾਂ ਦੀਆਂ ਗੁੰਬਦਾਂ ਵਾਲੀਆਂ ਜਿਵੇਂ ਅਰਬਾਂ ਨੇ ਵਡੇ ਵਡੇ ਪਗੜ ਸਿਰਾਂ ਤੇ ਬੰਨੇ ਹੋਣ। ਕਿਤੇ ਕਿਸੇ ਘੋੜ ਸਵਾਰ ਦਾ ਸੁੰਦਰ ਬੁੱਤ ਤੇ ਕਿਤੇ ਹੋਰ ਹਸਤੀ ਦੀ ਮੂਰਤੀ ਸਾਨੂੰ ਨਿਹਾਰ ਰਹੀ ਹੁੰਦੀ। ਬਹੁਤ ਸਾਰੀਆਂ ਲਾਲ ਪੀਲੀਆਂ ਤੇ ਹੋਰ ਰੰਗਾਂ ਦੀਆਂ ਇਮਾਰਤਾਂ ਦਿਲਚਸਪ ਦ੍ਰਿਸ਼ ਪੇਸ਼ ਕਰਦੀਆਂ। ਦਰਿਆ ਮਾਸਕੋਵਾ ਦੇ ਕੰਢੇ ਸਭ ਪੱਕੇ ਸਨ। ਇਸ ਦੇ ਕਿਨਾਰਿਆਂ ਤੇ ਘਾਹ ਦੀ ਲੰਮੀ ਚਦਰ ਸੁੰਦਰਤਾ ਨੂੰ ਚਾਰ ਚੰਨ ਲਾ ਰਹੀ ਸੀ। ਇਸ ਵਿਚ ਮੋਟਰ ਕਿਸ਼ਤੀਆਂ ਤਾਂ ਚਲਦੇ ਸਨ ਪਰ ਕੋਈ ਨਹਾ ਰਿਹਾ ਹੋਵੇ, ਤੋਬਾ ਤੋਬਾ। ਬਾਹਰ ਉਂਜ ਵੀ ਠਹਿਰਨਾ ਮੁਸ਼ਕਲ ਸੀ ਬਹੁਤ ਸਾਰੇ ਕਪੜਿਆਂ ਨਾਲ ਵੀ ਫੇਰ ਕਪੜੇ ਉਤਾਰ ਕੇ ਕਿਹੜਾ ਬਰਫੀਲੇ ਪਾਣੀ ਵਿਚ ਜਾਵੇ। ਦਰਿਆ ਦੇ ਕੰਢੇ ਕਮਾਨੀ ਵਰਗੀਆਂ ਸੜਕਾਂ ਤੇ ਦੌੜਦੀਆਂ ਕਾਰਾਂ ਬਸਾਂ ਦੇ ਨਜ਼ਾਰੇ ਨੇ ਸਭ ਕੁਝ ਭੁਲਾ ਦਿਤਾ।

ਅਤੇ ਫੇਰ ਅਸੀਂ ਇਕ ਬਹੁਤ ਜਾਣੀ ਪਹਿਚਾਣੀ ਥਾਂ ਤੇ ਆ ਗਏ। ਇਹ ਹੀ ਕਰੈਮਲਿਨ ਦਾ ਇਲਾਕਾ ਸੀ। ਬਹੁਤ ਵਡਾ ਕਿਲਾ ਜਿਹਾ ਸੀ। ਰੂਸੀ ਵਿਚ ਕਿਲੇ ਨੂੰ ਹੀ ਕਰੈਮਲਿਨ ਕਹਿੰਦੇ ਹਨ। ਬਾਹਰ ਸੁੰਦਰ ਘਾਹ ਦੀ ਲੰਮੀ ਪਟੀ ਸੀ ਫੇਰ ਤਿੱਖੇ, ਲੰਮੇ ਪਤਲੇ ਦਰਖਤਾਂ ਦੀ ਲਾਈਨ, ਮਗਰ ਲਾਲ

ਰੰਗ ਦੀ ਪਥਰ ਦੀ ਬਹੁਤ ਉਚੀ ਕੰਧ ਉਸ ਪਿਛੇ ਉਸ ਤੋਂ ਵੀ ਉਚੇ ਪੀਲੇ ਰੰਗ ਦਾ ਕਿਲ੍ਹਾ ਜਿਸ ਦੀਆਂ ਵਡੀਆਂ ਵਡੀਆਂ ਬਾਰੀਆਂ ਬਾਹਰ ਵਲ ਨੂੰ ਖੁਲ੍ਹਦੀਆਂ ਸਨ। ਕਰੈਮਲਿਨ ਦੇ ਸਾਹਮਣੇ ਬਹੁਤ ਵੱਡਾ ਸੜਕਾਂ ਦਾ ਮੈਦਾਨ ਸੀ ਤੇ ਨਾਲ ਬਹੁਤ ਵਡਾ ਮਾਡਰਨ ਹੋਟਲ, ਸਾਹਮਣੇ ਸੰਸਾਰ ਪ੍ਰਸਿਧ ਬਾਲਸ਼ੁਆਏ ਥੀਏਟਰ ਸੀ।

ਬਸਾਂ ਤੋਂ ਸੁਆਰੀਆਂ ਉਤਰ ਆਈਆਂ। ਲਾਨਾ ਨੇ ਕਿਹਾ ਕਿ ਤੁਸੀਂ ਦੋ ਦੋ ਦੀਆਂ ਕਤਾਰਾਂ ਬਣਾ ਲਵੋ। ਮੇਰਾ ਧਿਆਨ ਰਖਿਓ ਮੈਂ ਛਤਰੀ ਉੱਚੀ ਕਰਾਂਗੀ ਨਸ਼ਾਨੀ ਵਜੋਂ। ਜਦੋਂ ਅਸੀਂ ਸਾਰਾ ਕੁਝ ਵੇਖ ਲਵਾਂਗੇ ਤਾਂ ਇਹ ਬਸਾਂ ਇਥੋਂ ਕੁਝ ਦੂਰ ਖੜੀਆਂ ਹੋਣਗੀਆਂ ਉਥੇ ਅਸੀਂ ਪੈਦਲ ਜਾਵਾਂਗੇ। ਧਿਆਨ ਰਖਣਾ ਵਿਛੜਣਾ ਨਹੀਂ ਹੈ।

ਅਸੀਂ ਇਵੇਂ ਹੀ ਕੀਤਾ ਅਤੇ ਇਕ ਲੰਮੀ ਜਲੇਬੀਦਾਰ ਲਾਈਨ ਦੀ ਭੀੜ ਦਾ ਅੰਗ ਬਣ ਗਏ। ਅਸੀਂ ਕਰੈਮਲਿਨ ਦੀ ਕੰਧ ਦੇ ਨਾਲ ਨਾਲ ਅਗੇ ਨੂੰ ਸਰਕਦੇ ਜਾ ਰਹੇ ਸੀ। ਇਕ ਥਾਂ ਤੇ ਗੁਮਨਾਮ ਸਪਾਹੀਆਂ ਦੀ ਯਾਦ ਬਣਾਈ ਗਈ ਹੈ। ਘਾਹ ਦੀ ਥਾਂ ਤੇ ਚਮਕਦੇ ਗਰੇਨਾਈਟ ਪਥਰ ਦਾ ਇਕ ਚਬੂਤਰਾ ਹੈ। ਇਸ ਦੇ ਦੀਵਾਰ ਵਾਲੇ ਪਾਸੇ ਇਕ ਹੋਰ ਉਚੀ ਥਾਂ ਤੇ ਸਿਪਾਹੀ ਦੇ ਚਿੰਨ੍ਹ ਉਸ ਦੇ ਟੋਪ ਕੋਲ ਫੁਲ ਰਖੇ ਹੋਏ ਹਨ। ਚਬੂਤਰੇ ਦੇ ਐਨ ਵਿਚਕਾਰ ਇਕ ਪਥਰ ਦਾ ਇਕ ਪੰਜ ਕੋਨਾ ਤਾਰਾ ਬਣਾਇਆ ਗਿਆ ਹੈ। ਉਸ ਦੇ ਕੇਂਦਰ ਬਿੰਦੂ ਵਿਚੋਂ ਅੱਗ ਦੀ ਇਕ ਵਡੀ ਲਾਟ ਨਿਕਲਦੀ ਰਹਿੰਦੀ ਹੈ। ਪਾਈਪ ਰਾਹੀਂ ਗੈਸ ਦੀ ਮਦਦ ਨਾਲ ਇਹ ਲਾਟ ਸਦਾ ਹੀ ਬਲਦੀ ਰਹਿੰਦੀ ਹੈ ਜਿਵੇਂ ਦਿਲੀ ਇੰਡੀਆ ਗੇਟ ਕੋਲ ਬਲਦੀ ਹੈ। ਇਥੇ ਸ਼ਰਧਾਵਾਨ ਫੁੱਲ ਵੀ ਚਾੜ੍ਹਦੇ ਹਨ ਅਸੀਂ ਵੀ ਅਕੀਦਤ ਵਿਚ ਗੁਮਨਾਮ ਫੌਜੀਆਂ ਦੀ ਯਾਦ ਵਿਚ ਸਿਰ ਝੁਕਾਇਆ।

ਅਸੀਂ ਸਰਕਦੇ ਜਾ ਰਹੇ ਸੀ। ਸਵੇਤਲਾਨਾ ਬਿਲਕੁਲ ਸਾਡੇ ਨਾਲ ਜਾ ਰਹੀ ਸੀ। ਬਜ਼ੁਰਗ ਗੋਪਾਲ ਜੀ ਲਗਾਤਾਰ ਸਵਾਲ ਪੁਛੀ ਜਾ ਰਿਹਾ ਸੀ। ਅਖੇ ਸਟਾਲਨ ਦੀ ਕਬਰ ਕਿਥੇ ਹੈ, ਖਰੁਸ਼ਚੋਵ ਦੀ ਕਿਥੇ ਹੈ। ਸਵੇਤਲਾਨਾ ਉਤਰ ਦੇਂਦੀ ਉਹ ਵੀ ਦਸਾਂਗੇ। ਕਰੈਮਲਿਨ ਦਾ ਇਤਿਹਾਸ ਵੀ ਉਸ ਦਸਿਆ। ਰੂਸ ਉਤੇ ਮੰਗੋਲਾਂ ਦੀ ਸੱਤਾ ਬੜਾ ਚਿਰ ਕਾਇਮ ਰਹੀ। ਮੰਗੋਲਾਂ ਦੇ ਜ਼ੁਲਮ ਤੋਂ ਡਰਦੇ ਲੋਕ ਉਤਰ-ਪਛਮੀ ਰੂਸ ਵਿਚ ਵਸਦੇ ਗਏ। ਇਥੇ ਹਮਲਾਵਰਾਂ ਦਾ ਡਰ ਘਟ ਸੀ, ਇਸ ਤਰ੍ਹਾਂ ਮਾਸਕੋ ਵਸਦਾ ਗਿਆ, ਅਮੀਰ ਹੁੰਦਾ ਗਿਆ। ਤੇਰਵੀਂ ਸਦੀ ਤਕ ਇਹ ਨਿਕੀ ਜਿਹੀ ਰਿਆਸਤ ਹੀ ਬਣ ਗਿਆ। ਮਾਸਕੋ ਦੇ ਰਾਜੇ ਸਭ ਤੋਂ ਅਮੀਰ ਹੋ ਗਏ। ਇਹਨਾਂ ਵਿਚੋਂ ਇਕ ਗਰੈਂਡ ਡਿਊਕ ਦਮਿਤਰੀ ਸੀ। ਮਾਸਕੋ ਦੇ ਕਰੈਮਲਿਨ (ਕਿਲੇ) ਦੁਆਲੇ ਪਥਰ ਦੀਆਂ ਕੰਧਾਂ ਉਸਾਰ ਕੇ ਇਸ ਨੂੰ ਅਜਿਤ ਕਿਲਾ ਬਣਾ ਦਿਤਾ। ਹੌਲੀ ਹੌਲੀ ਮੰਗੋਲਾਂ ਦੀ ਤਾਕਤ ਨੂੰ ਖਤਮ ਕਰ ਦਿਤਾ ਗਿਆ ਅਤੇ ੧੫੪੭ ਵਿਚ ਈਵਾਨ ਚੌਥੇ ਦੀ ਜ਼ਾਰ ਵਜੋਂ ਤਾਜਪੋਸ਼ੀ ਕੀਤੀ ਗਈ। ਭਾਵ, ਰੂਸ ਵਿਚ ਇਕ ਪੁਰਖੀ ਰਾਜ ਸਥਾਪਤ ਹੋ ਗਿਆ। ਸੋ ਇਹ ਕਰੈਮਲਿਨ ਇਤਿਹਾਸਕ ਪੁਰਾਣਾ ਕਿਲਾ ਹੀ ਹੈ ਜਿਵੇਂ ਦਿਲੀ ਵਿਚ ਲਾਲ ਕਿਲ੍ਹਾ ਹੈ। ਦਿੱਲੀ ਲਾਲ ਕਿਲ੍ਹਾ ਹੁਣ ਸਰਕਾਰ ਦਾ ਮੁਖ ਕੇਂਦਰ ਨਹੀਂ ਉਹ ਨਵੀਂ ਦਿਲੀ ਵਿਚ ਬਣ ਗਿਆ ਹੈ ਪਰ ਕਰੈਮਲਿਨ ਅਜ ਵੀ ਇਕਲਾ ਰੂਸ ਦਾ ਹੀ ਨਹੀਂ ਸਗੋਂ ਸਮੁਚੇ ਸੋਵੀਅਤ ਯੂਨੀਅਨ ਦੀ ਸਰਕਾਰ ਦਾ ਕੇਂਦਰੀ ਅਸਥਾਨ ਹੈ।

ਅਸੀਂ ਚਲੇ ਜਾ ਰਹੇ ਸਾਂ। ਕਈ ਫਰਲਾਂਗ ਲੰਮੀ ਲਾਈਨ ਸੀ। ਕਿਲੇ ਦੀ ਨੁਕਰ ਤੇ ਅਸੀਂ ਸਜੇ ਪਾਸੇ ਮੋੜ ਕਟਿਆ ਅਤੇ ਕੁਝ ਚੜ੍ਹਾਈ ਚੜ੍ਹੇ, ਸਾਹਮਣੇ ਬਹੁਤ ਵਡਾ ਮੈਦਾਨ ਸੀ ਲਾਲ ਪਥਰਾਂ ਦਾ ਫਰਸ਼ ਬਣਿਆ ਸੀ। ਇਹ ਹੀ ਸੰਸਾਰ ਪ੍ਰਸਿਧ ਲਾਲ ਚੌਕ (ਰੈਡ ਸੁਕੇਅਰ) ਸੀ। ਇਹ ਹੀ ਇਤਿਹਾਸਕ ਪਰੇਡ ਦਾ ਕੇਂਦਰੀ ਅਸਥਾਨ ਹੈ। ਕਰੈਮਲਿਨ ਦੀ ਕੰਧ ਤੇ ਸੋਵੀਅਤ ਨੇਤਾ ਖੜੇ ਹੋ ਕੇ ਇਸ ਮੈਦਾਨ ਵਿਚਲੀ ਪਰੇਡ ਦੇਖਦੇ ਹਨ। ਦੂਰ ਸਾਹਮਣੇ ਇਕ ਹੋਰ ਗਿਰਜੇ ਵਰਗੀ ਇਮਾਰਤ ਸੀ। ਆਲੇ ਦੁਆਲੇ ਸਭ ਇਮਾਰਤਾਂ ਇਤਿਹਾਸਕ ਹੀ ਸਨ। ਲਾਨਾ ਨੇ ਸਭ ਕੁਝ ਬਾਰੀਕੀ ਨਾਲ ਦਸਿਆ।

ਜਿਵੇਂ ਕੀੜੀਆਂ ਦੀ ਲੰਮੀ ਲਾਈਨ ਜਾਂਦੀ ਹੈ ਇਵੇਂ ਇਹ ਮਨੁੱਖੀ ਸਰੀਰਾਂ ਦੀ ਵਡੀ ਸਾਰੀ ਲਕੀਰ ਬਣੀ ਹੋਈ ਸੀ। ਕਰੈਮਲਿਨ ਦੀ ਕੰਧ ਦੇ ਇਸ ਪਾਸੇ ਦੀ ਲੰਮੀ ਕੰਧ ਦੇ ਲਗਭਗ ਅਧ ਵਿਚ ਚਮਕਦੇ ਪਥਰ ਦਾ ਇਕ ਚੌਰਸ ਅਸਥਾਨ ਬਣਿਆ ਸੀ, ਇਕ ਵਖਰਾ ਬਲਾਕ ਜਿਸ ਦੇ ਅੰਦਰ ਹੀ ਇਹ ਲਾਈਨ ਸਮਾਈ ਜਾ ਰਹੀ ਸੀ। ਇਹ ਹੀ ਲੈਨਿਨ ਦੀ ਸਮਾਧੀ ਜਾਂ ਮਕਬਰਾ ਸੀ। ਮੁਖ ਦੁਆਰ ਤੇ ਬਹੁਤ ਬਾ-ਰੋਅਬ ਤੇ ਸੁੰਦਰ ਨੌਜਵਾਨ ਫੌਜੀ ਅਹਿਲ ਖੜੇ ਸਨ ਜਿਵੇਂ ਬੁੱਤ ਹੋਣ। ਬਾਹਰ ਬਹੁਤ ਸਾਰੇ ਫੁਲ, ਗੁਲਦਸਤੇ ਅਤੇ ਫੁਲ ਪੱਤੀਆਂ ਦੇ ਚਕਰ ਪਏ ਸਨ। ਇਹ ਵੱਖ ਵੱਖ ਲੋਕਾਂ ਜਾਂ ਨੇਤਾਵਾਂ ਵਲੋਂ ਸ਼ਰਧਾਂਜਲੀ ਪੁਸ਼ਪ ਸਨ। ਸਾਨੂੰ ਹਦਾਇਤ ਕੀਤੀ ਗਈ ਕਿ ਬੋਲਣਾ ਬਿਲਕੁਲ ਨਹੀਂ। ਅੰਦਰ ਬਹੁਤ ਅਕੀਦਤ ਵਾਲਾ, ਖਾਮੋਸ਼ੀ ਭਰਿਆ ਵਾਤਾਵਰਨ ਸੀ। ਬਹੁਤ ਛੀਟਕੇ ਲੰਬੇ ਗੋਰੇ ਤੇ ਤਿਖੇ ਨਕਸ਼ਾਂ ਵਾਲੇ ਨੌਜਵਾਨ ਫੌਜੀ ਇੰਜ ਖੜੇ ਸਨ ਜਿਵੇਂ ਅਖ ਵੀ ਨਾ ਝਮਕ ਰਹੇ ਹੋਣ ਹਿਲ ਵੀ ਨਾ ਰਹੇ ਹੋਣ ਅਤੇ ਸਾਹ ਵੀ ਨਾ ਲੈਂਦੇ ਹੋਣ ਪਰ ਸਨ ਸਤਰਕ।

ਅਸੀਂ ਅੰਦਰ ਪਰਵੇਸ਼ ਕੀਤਾ ਕੁਝ ਮਧਮ ਚਾਨਣ ਸੀ ਥੋਹੜਾ ਅਗੇ ਜਾ ਕੇ ਮੋੜ ਵਾਪਸੀ (ਯੂ ਟਰਨ) ਕਟਿਆ

ਹੁਣ ਮਹਾਨ ਲੈਨਿਨ ਦੀ ਦੇਹ ਸਾਡੇ ਖਬੇ ਹੱਥ ਪਰਤੱਖ ਪਈ ਸੀ। ਜਿਵੇਂ ਪਰੀਆਂ ਦੀ ਕਹਾਣੀ ਦਾ ਸੁਪਨੇ ਦਾ ਰਾਜਕੁਮਾਰ ਸੁੱਤਾ ਹੋਵੇ। ਲੈਨਿਨ ਨੇ ਸੂਟ ਪਾਇਆ ਹੋਇਆ ਅਤੇ ਟਾਈ ਲਾਈ ਹੋਈ ਸੀ। ਮਾੜਾ ਮਾੜਾ ਚਾਨਣ ਉਸ ਦੀ ਦੇਹ ਤੇ ਪੈ ਰਿਹਾ ਸੀ। ਫੁਲਾਂ ਦੀ ਸੁਗੰਧੀ ਵੀ ਆ ਰਹੀ ਸੀ। ਲੈਨਿਨ ਦਾ ਚਿਹਰਾ ਦਗ ਦਗ ਕਰਦਾ ਜੀਉਂਦਾ ਜਾਗਦਾ ਲਗਦਾ ਸੀ। ਬਹੁਤ ਖੂਬਸੂਰਤ ਬਹੁਤ ਪ੍ਰਭਾਵਸ਼ਾਲੀ। ਇਵੇਂ ਲਗਦਾ ਸੀ ਜਿਵੇਂ ਕਾ:ਲੈਨਿਨ ਮਾੜਾ ਜਿਹਾ ਸੁਸਤਾ ਰਿਹਾ ਹੈ। ਬਹੁਤ ਖੜੋਣ ਦੀ ਆਗਿਆ ਨਹੀਂ ਸੀ ਕਿਉਂਕਿ ਭੀੜਾਂ ਦੀ ਕਤਾਰ ਬਹੁਤ ਲੰਮੀ ਸੀ। ਸਾਡਾ ਜੀਅ ਕਰਦਾ ਸੀ ਹੋਰ ਜ਼ਿਆਦਾ ਇਹ ਵਰਤਾਰਾ ਦੇਖਣ ਨੂੰ। ਹੌਲੀ ਹੌਲੀ ਅਸੀਂ ਉਸ "ਸੁਤੇ ਹੋਏ" ਲੈਨਿਨ ਦੇ ਤਿੰਨ ਪਾਸਿਆਂ ਤੋਂ ਘੁਮ ਕੇ ਸਮਾਧ ਤੋਂ ਬਾਹਰ ਆ ਗਏ। ਇਹ ਚਮਤਕਾਰ ਜਿਹਾ ਹੀ ਹੋ ਗਿਆ ਸੀ। ਸਾਨੂੰ ਸਾਰਾ ਕੁਝ ਪਤਾ ਸੀ ਕਿ ਆਹ ਗਲ ਵੇਖਣ ਚਲੇ ਹਾਂ। ਇਸ ਦਾ ਇਤਿਹਾਸ ਅਜੇ ਕੁਝ ਚਿਰ ਪਹਿਲਾਂ ਲਾਨਾ ਨੇ ਦੁਹਰਾਇਆਂ ਸੀ ਜਦੋਂ ੨੧ ਜਨਵਰੀ ਸੰਨ ੧੯੨੪ ਦੇ ਸਰਦੀ ਭਰੇ ਦਿਨ ਲੈਨਿਨ ਦਾ ਦੇਹਾਂਤ ਹੋਇਆ ਤਾਂ ਸਮੁਚੀ ਦੁਨੀਆਂ ਦੇ ਕਮਿਊਨਿਸਟਾਂ ਨ ਇਹ ਰਾਇ ਦਿਤੀ ਕਿ ਲੈਨਿਨ ਦੀ ਦੇਹ ਨੂੰ ਦਫਨਾਇਆ ਨਾ ਜਾਵੇ ਸਗੋਂ ਮਸਾਲਿਆਂ ਦੀ ਮਦਦ ਨਾਲ ਇਸ ਨੂੰ ਰੱਖਿਆ ਜਾਵੇ। ਪਰ ਇਹ ਅਨੁਮਾਨ ਨਹੀਂ ਸੀ ਕਿ ਦੇਹ ਇਸ ਤਰ੍ਹਾਂ ਸਜੀਵ ਲਗੇਗੀ। ਲੈਨਿਨ ਦੀ ਦੇਹ ਨੂੰ ਕੋਲੋਂ ਹੋ ਕੇ ਵੇਖਣਾ ਅਪਣੇ ਆਪ ਵਿਚ ਵੀ ਇਕ ਅਹਿਮ ਇਤਿਹਾਸਕ ਕਰਮ ਸੀ। ਜੋ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ। ਸੋਵੀਅਤ ਯੂਨੀਅਨ ਵਿਚ ਆ ਕੇ ਇਕ ਹੋਰ ਅਭੁਲ ਚੀਜ਼ ਵੇਖ ਲਈ ਸੀ।

੨੧ ਜਨਵਰੀ ੧੯੨੪ ਨੂੰ ਲੈਨਿਨ ਦੀ ਮੌਤ ਹੋਈ ਸੀ। ਉਸ ਦਿਨ ਦਾ ਨਕਸ਼ਾ ਇਤਿਹਾਸਕਾਰਾਂ ਨੇ ਇੰਜ ਖਿਚਿਆ ਹੈ:

"ਸੋਵੀਅਤ ਲੋਕਾਂ ਨੇ ਆਪਣੇ ਪਿਆਰੇ ਨੇਤਾ ਦੀ ਸਿਹਤ ਲਈ ਬਹੁਤ ਫਿਕਰਮੰਦੀ ਵਿਖਾਈ। ਪਰ ਸਰਵਉਤਮ ਡਾਕਟਰ ਵੀ ਉਸ ਨੂੰ ਬਚਾ ਨਾ ਸਕੇ! ੨੧ ਜਨਵਰੀ ੧੯੨੪ ਨੂੰ ਮਾਸਕੋ ਦੇ ਨੇੜੇ ਗੋਰਕੀ ਵਿਖੇ ਮਹਾਨ ਲੈਨਿਨ ਦੀ ਮੌਤ ਹੋ ਗਈ। ਇਹ ਲਖੂਖਾ ਕਿਰਤੀ ਲੋਕਾਂ ਲਈ ਇਕ ਸੱਟ ਸੀ। ਸਾਰੇ ਦੇਸ਼ ਨੂੰ ਇਸ ਭਾਰੇ ਨੁਕਸਾਨ ਦੇ ਗਮ ਨੇ ਘੇਰ ਲਿਆ। ਲੈਨਿਨ ਦੀ ਦੇਹ ਵਾਲਾ ਤਾਬੂਤ ਮਾਸਕੋ ਦੇ ਸਭ ਤੋਂ ਵਡੇ ਹਾਲਾਂ ਵਿਚੋਂ ਇਕ ਵਿਚ ਰਖਿਆ ਗਿਆ। ਲਖੂਖਾਂ ਲੋਕ ਆਪਣੇ ਮਹਾਨ ਨੇਤਾਂ ਨੂੰ ਸ਼ਰਧਾਂਜਲੀ ਭੇਟ ਕਰਨ ਆਏ। ਯੂਕਰੇਨ ਅਤੇ ਬੇਲੋਰੂ ਦੇ ਲੋਕਾ ਨੇ, ਦੁਰਾਡੇ ਕੋਹ ਕਾਫ ਦੇ ਲੋਕਾਂ ਨੇ, ਧੁੱਪ ਲੂਹੇ ਮਧ ਏਸ਼ੀਆਂ ਦੇ ਲੋਕਾਂ ਨੇ ਅਤੇ ਬਰਫੀਲੇ ਸਾਇਬੇਰੀਆਂ ਦੇ ਲੋਕਾਂ ਨੇ ਆਪਣੇ ਪ੍ਰਤੀਨਿਧ ਮਾਸਕੋ ਭੇਜੇ। ਅਨੰਤ ਜਾਪਦੀਆਂ ਕਤਾਰਾਂ ਨੇ ਜਨਵਰੀ ਦੇ ਕਰੜੇ ਕੱਕਰ ਦੀ ਪ੍ਰਵਾਹ ਨਾ ਕੀਤੀ ਅਤੇ ਆਪਣੇ ਪਿਆਰੇ ਨੇਤਾ ਨੂੰ ਆਖਰੀ ਵਾਰ ਵੇਖਣ ਲਈ ਘੰਟਿਆਂ ਬਧੀ ਖੜੀਆਂ ਰਹੀਆਂ। ਕਿਰਤੀ, ਕਿਸਾਨ, ਲਾਲ ਫੌਜ ਦੇ ਜਵਾਨ, ਆਲਮ ਵਿਦਿਆਰਥੀ ਅਤੇ ਸਕੂਲੀ ਬੱਚੇ ਹੌਲੀ ਹੌਲੀ ਲੈਨਿਨ ਦੇ ਤਾਬੂਤ ਕੋਲੋਂ ਲੰਘੇ। ਇਨਕਲਾਬੀ ਘੋਲ ਵਿਚ ਲੈਨਿਨ ਦੇ ਸਾਥੀ, ਉਹਦੇ ਵਫਾਦਾਰ ਸ਼ਾਗਿਰਦ, ਵਾਰੋ ਵਾਰ ਗਾਰਡ ਆਫ ਆਨਰ ਵਿਚ ਖੜੇ ਹੋਏ। ਲੈਨਿਨ ਨੂੰ ਕਰੈਮਲਿਨ ਦੀ ਕੰਧ ਦੇ ਨੇੜੇ, ਲਾਲ ਚੌਕ ਵਿਚ ਦਫਨਾਇਆ ਗਿਆ। ਨੜੋਏ ਸਮੇਂ, ਤਪਹਿਰੇ ਚਾਰ ਵਜੇ, ਪੰਜ ਮਿੰਟਾਂ ਲਈ ਸਭ ਕਾਰਖਾਨੇ ਬੰਦ ਹੋ ਗਏ, ਚਲਦੀਆਂ ਗਡੀਆਂ ਰੁਕ ਗਈਆਂ; ਟਰੈਮਾਂ ਅਤੇ ਕਾਰਾਂ ਰੁਕ ਗਈਆਂ। ਸਮੁਚੀ ਕੌਮ ਨੇ ਕਮਿਊਨਿਸਟ ਪਾਰਟੀ ਅਤੇ ਸੋਵੀਅਤ ਰਾਜ ਦੇ ਸ਼ਾਨਦਾਰ ਮੋਢੀ ਨੂੰ ਆਪਣੀ ਅੰਤਮ ਸ਼ਰਧਾਂਜਲੀ ਭੇਟਾ ਕੀਤੀ ......।

(ਸੋਵੀਅਤ ਯੂਨੀਅਨ ਦਾ ਸੰਖੇਪ ਇਤਿਹਾਸ ਲੇਖਕ ਸ. ਅਲੈਕਸੇਯੇਵ ਵ. ਕਾਰਤਸੋਵ, ਅ. ਤਰੋਇਤਸਕੀ)

ਸਾਡੀ ਹੈਰਾਨੀ ਵਾਲੀ ਇਹ ਗਲ ਸੀ ਕਿ ੨੧ ਜਨਵਰੀ ੧੯੨੪ ਤੋਂ ਲੈਕੇ ਅੱਜ ਤਕ ਲੈਨਿਨ ਨੂੰ ਵੇਖਣ ਵਾਲਿਆਂ ਦੀ ਕਤਾਰ ਨਹੀਂ ਟੁੱਟੀ। ਅਜ ਵੀ ਹਜ਼ਾਰਾਂ ਲੋਕ ਰੋਜ਼ ਦਰਸ਼ਨ ਨੂੰ ਆਉਂਦੇ ਹਨ। ਘਟੋ ਘਟ ਇਕ ਘੰਟਾ ਤਾਂ ਸਾਨੂੰ ਵੀ ਲਗ ਗਿਆ ਸੀ। ਸਾਡੇ ਪਿਛੇ ਮੁੜ ਦੁਹਰੀ ਕਤਾਰ ਓਡੀ ਦੀ ਓਡੀ ਸੀ। ਇਹ ਇਕ ਆਮ ਸਾਧਾਰਨ ਦਿਨ ਸੀ ਕੋਈ ਵਿਸ਼ੇਸ਼ ਹੁੰਦਾ ਤਾਂ ਪਤਾ ਨਹੀਂ ਕੀ ਹੁੰਦਾ। ਪਿਛਲੇ ਦਰਵਾਜ਼ੇ ਚੋਂ ਅਸੀਂ ਕਰੈਮਲਿਨ ਦੀ ਕੰਧ ਦੇ ਬਿਲਕੁਲ ਲਾਗੇ ਚਲਕੇ ਜਿਧਰੋਂ ਆਏ ਸੀ ਉਧਰ ਨੂੰ ਚਲ ਪਏ। ਅਗੋਂ ਮੁੜ ਵਾਪਸੀ ਮੋੜ ਕਟਕੇ ਅਸਲੋਂ ਹੀ ਕੰਧ ਦੇ ਨਾਲ ਹੋ ਗਏ। ਇਥੇ ਅਸੀਂ ਦੇਖਿਆ ਕਿ ਸੋਵੀਅਤ ਯੂਨੀਅਨ ਦੇ ਬਹੁਤ ਸਾਰੇ ਸਾਬਕਾ ਨੇਤਾ, ਅਤੇ ਹੋਰ ਹੀਰੋਜ਼ ਦੇ ਛੋਟੇ ਛੋਟੇ ਚਿਹਰੇ ਕੰਧ ਤੇ ਉਭਰਵੇਂ ਉਕਰੇ ਹੋਏ ਮਨ। ਨਾਲ ਰੂਸੀ ਭਾਸ਼ਾ ਵਿਚ ਉਹਨਾਂ ਦੇ ਜੰਮਣ ਮਰਨ ਦੀਆ ਤਾਰੀਖਾਂ ਲਿਖੀਆਂ ਸਨ। ਇਹ ਛੋਟੇ ਛੋਟੇ ਮਕਬਰੇ ਹੀ ਸਨ ਪਰ ਕਰੈਮਲਿਨ ਦੀ ਕੰਧ ਦੇ ਵਿਚ ਹੀ। ਇਥੇ ਸੋਵੀਅਤ ਕਾਸਮੋਨਾਟ ਯੂਰੀ ਗਗਾਰਨ ਦੀ ਚਿਹਰਾ ਸੀ। ਬਹੁਤ ਸਾਰੇ ਹੋਰ ਨੇਤਾਵਾਂ ਚੋਂ ਇਥੇ ਲੈਨਿਨ ਦੇ ਜਾਨਸ਼ੀਨ ਕਾਮਰੇਡ ਸਟਾਲਿਨ ਦਾ ਵੀ ਚਿਹਰਾ ਸੀ। ਉਸ ਵਲ ਇਸ਼ਾਰਾ ਕਰਕੇ ਗਾਈਡ ਸਵੇਤਲਾਨਾ ਨੇ ਦਸਿਆ ਕਿ "ਆਹ ਜੇ ਕਾਮਰੇਡ ਸਟਾਲਿਨ ਦੀ ਕਬਰ।" ਕਿਸੇ ਵੇਲੇ ਸਟਾਲਿਨ ਦੀ ਦੇਹ ਨੂੰ ਵੀ ਲੈਨਿਨ ਵਾਂਗ ਮਸਾਲੇ ਲਾਕੇ ਜਿਓਂ ਦੀ ਤਿਓਂ ਰਖਿਆ ਸੀ। ਪਰ ਬਾਅਦ ਵਿਚ

ਜਦੋਂ ਉਹਦੇ ਕੁਝ ਕੰਮ ਇਤਿਹਾਸ ਦੀ ਪਰਖ ਵਿਚ ਮਾੜੇ ਸਾਬਤ ਹੋਏ ਤਾਂ ਉਸ ਦੀ ਸਜ਼ਾ ਸਟਾਲਿਨ ਦੀ ਮ੍ਰਿਤਕ ਦੇਹ ਨੂੰ ਦਿਥੀ ਗਈ। ਇਸ ਨੂੰ ਵਿਸ਼ੇਸ਼ ਸਨਮਾਨ ਵਾਲੀ ਥਾਂ ਲੈਨਿਨ ਦੇ ਲਾਗਿਓਂ ਚੁਕ ਕਰੈਮਲਿਨ ਦੀ ਕੰਧ ਵਿਚ ਦਫਨਾ ਦਿਤਾ ਗਿਆ।

ਅਸੀਂ ਹੁਣ ਐਨ ਲਾਲ ਚੌਂਕ ਦੇ ਵਿਚ ਆ ਗਏ ਸੀ ਸਾਹਮਣੇ ਇਕ ਪੁਰਾਣਾ ਗਿਰਜਾ ਘਰ ਸੀ ਜੋ ਅਜ ਕਲ ਤਾਂ ਅਜਾਇਬ ਘਰ ਹੀ ਬਣਿਆ ਹੈ। ਬਾਹਰੋਂ ਇਹ ਸੁੰਦਰ ਪੁਰਾਣੇ ਸਮਿਆਂ ਦੀ ਸਿਰਜਣਾ ਲਗਦਾ ਸੀ। ਇਥੇ ਸਾਡੀ ਗਾਈਡ ਨੇ ਦਸਿਆ ਕਿ ਪਰਸੋਂ ੭ ਨਵੰਬਰ ਨੂੰ ਕਿਲੇ ਦੀ ਕੰਧ ਤੇ ਕਿਥੇ ਸੋਵੀਅਤ ਨੇਤਾ ਖਲੋਣਗੇ, ਪਰੇਡ ਕਿਥੋਂ ਕਿਧਰ ਨੂੰ ਜਾਵੇਗੀ ਲੋਕ ਕਿਥੇ ਹੋਣਗੇ ਅਫਸਰ ਕਿਥੇ। ਸਾਡੀ ਜਗ੍ਹਾ ਵੀ ਦਸੀ ਗਈ ਜੋ ਲਾਲ ਚੌਂਕ ਤੋਂ ਹਟਵੀਂ ਪਰੇ ਚੌਂਕ ਵਿਚ ਸੀ।

ਵਾਪਸੀ ਅਸੀਂ ਦੂਸਰੇ ਸਿਰੇ ਵਲੋਂ ਕੀਤੀ। ਭਾਵ ਜਿਧਰੋਂ ਆਏ ਉਧਰ ਨਹੀਂ ਗਏ। ਹੁਣ ਲਾਨਾ ਨੇ ਬੰਦ ਛਤਰੀ ਉਚੀ ਕਰ ਲਈ ਅਤੇ ਇਹ ਕਹਿ ਕੇ ਕਿ ਮੇਰੇ ਮਗਰ ਮਗਰ ਆ ਜਾਵੋ ਬਹੁਤ ਤੇਜ਼ ਚਾਲ ਨਾਲ ਤੁਰਨ ਲਗੀ। ਉਹ ਔਰਤ ਇਕ ਖਿਲਾੜੀ ਵਾਂਗ ਤੇਜ਼ ਸਿਧੀ ਤੁਰੀ ਜਾ ਰਹੀ ਸੀ ਮਗਰ ਮਗਰ ਯਾਤਰੂ। ਸਾਡਾ ਇਕ ਬੰਬਈ ਦਾ ਨੌਜਵਾਨ ਮਿਤਰ ਦੌੜਾ ਦੌੜਾ ਆਇਆ ਤੇ ਗਾਈਡ ਨਾਲ ਗਿਲਾ ਕਰਨ ਲਗਾ, ''ਮੈਡਮ ਤੂੰ ਏਨਾ ਤੇਜ਼ ਤੁਰਦੀ ਹੈ ਅਸੀਂ ਦੌੜ ਦੌੜ ਕੇ ਮਰ ਜਾਵਾਂਗੇ ਸਾਡੇ ਨਾਲ ਔਰਤਾਂ ਤੇ ਬੁਢੇ ਵੀ ਨੇ ਉਹਨਾ ਦਾ ਕੀ ਬਣੇਗਾ ਅਸੀਂ ਵਿਛੜ ਜਾਵਾਂਗੇ ਸਾਨੂੰ ਤੂੰ ਹਫਾ ਮਾਰਿਆ ਹੈ''। ਲਾਨਾ ਦੇ ਚਿਹਰੇ ਤੇ ਹੈਰਾਨੀ ਅਤੇ ਮੁਸਕਰਾਹਟ ਦੇ ਭਾਵ ਸਨ। ਉਹ ਕਹਿਣ ਲਗੀ ਸਾਹਮਣੇ ਬਸਾਂ ਖੜੀਆਂ ਹਨ ਥੋਹੜਾ ਦੂਰ ਤੁਰਨਾ ਪਵੇਗਾ ਵਕਤ ਬਹੁਤ ਘਟ ਹੈ ਅਗੇ ਹੀ ਸਮਾਂ ਤੁਸਾਂ ਜ਼ਿਆਦਾ ਲਾ ਦਿਤਾ ਹੈ ਮੈਂ ਤੁਰੀ ਜਾ ਰਹੀ ਹਾਂ ਕ੍ਰਿਪਾ ਕਰਕੇ ਤੁਸੀਂ ਪਿਛੇ ਪਿਛੇ ਆ ਜਾਵੋ ਉਥੇ ਬਸਾਂ ਖੜੀਆਂ ਹਨ ਮੈਂ ਉਥੇ ਹੀ ਮਿਲਾਂਗੀ—ਜਿਸ ਜਿਸ ਬਸ ਦੀ ਸਵਾਰੀ ਹੋਵੇਗੀ ਗਾਈਡ ਉਥੇ ਹੀ ਹੋਵੇਗੀ (ਜਾਂ ਹੋਵੇਗਾ)। ਵਿਚਾਰਾ ਬੰਬਈ ਕਾ ਬਾਬੂ ਛਿੱਥਾ ਜਿਹਾ ਪੈ ਗਿਆ। ਲਾਨਾ ਫੇਰ ਸ਼ੂਟ ਵੱਟ ਕੇ ਤੁਰ ਪਈ। ਹੁਣ ਕਿਣ-ਮਿਣ ਵੀ ਸ਼ੁਰੂ ਹੋ ਗਈ ਸੀ—ਜਿਹਨਾਂ ਕੋਲੋਂ ਤੁਰਿਆ ਨਹੀਂ ਸੀ ਜਾਂਦਾ ਉਹ ਭਜ ਕੇ ਬਸਾਂ ਕੋਲ ਪਹੁੰਚ ਗਏ। ਹੋਟਲ ਪੁਜੇ ਤਾਂ ਨਾਲੋ ਨਾਲ ਕਮਰਿਆਂ ਦੀਆਂ ਕੁੰਜੀਆਂ ਮਿਲ ਰਹੀਆਂ ਸਨ। ਅਸੀਂ ਸਾਮਾਨ ਟਕਾਇਆ ਬਹੁਤ ਆਰਾਮ ਦੇਹ ਕਮਰਾ ਸੀ। ਇਸ਼ਨਾਨ ਕੀਤਾ ਕਪੜੇ ਬਦਲੇ ਤੇ ਦੁਪਹਿਰ ਦਾ ਭੋਜਨ ਪਰਸੰਨਤਾ ਪੂਰਵਕ ਕੀਤਾ। ਵਧੀਆ ਭੋਜਨ ਨਾਲ ਗੀਤ ਸੰਗੀਤ ਅਤੇ ਨਰਿਤ ਦਾ ਪ੍ਰੋਗਰਾਮ ਵੀ ਚਲ ਰਿਹਾ ਸੀ।

(ਚਲਦਾ)

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਘੂਰੀ

—ਤੇਲੂ ਰਾਮ 'ਕੁਹਾੜਾ'

ਜਨਵਰੀ ਦੀ ਠਰੂੰ, ਠਰੂੰ ਕਰਦੀ ਸਵੇਰ ਵਿਚ, ਸੂਰਜ ਵੀ ਮੂੰਹ ਲੁਕਾਈ ਬੈਠਾ ਸੀ। ਚੁਪਾਸੀਂ ਦੂਰ, ਦੂਰ ਤੱਕ ਧੁੰਦ ਪਸਰੀ ਹੋਈ ਸੀ। ਮੈਂ ਸਕੂਲ ਪਹੁੰਚਿਆ ਤਾਂ ਕੋਈ ਵੀ ਬੱਚਾ ਨਹੀਂ ਸੀ ਆਇਆ ਹੋਇਆ। ਪਰ, ਸਫਾਈ ਦੀ ਵਾਰੀ ਕਰਨ ਵਾਲੇ ਬੱਚੇ, ਵਿਹੜਾ ਅਤੇ ਕਮਰਾ ਸਾਫ ਕਰਕੇ, ਘਰਾਂ ਨੂੰ ਚਲੇ ਗਏ ਸਨ। ਕਮਰੇ ਅਗਲੇ ਬਰਾਂਡੇ ਵਿਚ, ਸਾਈਕਲ ਖੜਾ ਕਰ, ਮੈਂ ਕਈ ਗੱਲਾਂ ਸੋਚਣ ਲੱਗਿਆ, "ਇੰਸਪਕੈਸ਼ਨ ਦੀ ਤਿਆਰੀ, ਲਾਜ਼ਮੀ ਵਿਦਿਆ ਦੀਆਂ ਸੂਚੀਆਂ ਬਨਾਉਣੀਆਂ, ਮਾਸਿਕ ਡਾਕ ਤਿਆਰ ਕਰਨੀ, ਸਾਰੀਆਂ ਜਮਾਤਾਂ ਅਤੇ ਫੰਡਾਂ ਦੇ ਰਜਿਸਟਰ ਮੁਕੰਮਲ ਕਰਨੇ, ਕਿੰਨਾ ਕੁਝ ਸੀ ਕਰਨ ਵਾਲਾ, ਇਕੱਲੀ ਜਾਨ ਤੇ ਸੌ ਸਿਆਪਾ ਸਾਰਾ ਸਮਾਂ ਕਿਵੇਂ ਕੋਈ ਬੱਚਿਆਂ ਨੂੰ ਪੜ੍ਹਾ ਲਏਗਾ, ਜਮਾਤਾਂ ਵੀ ਪੰਜ, ਅਖੇ ਪੜ੍ਹਾਈ ਦਾ ਪੱਧਰ ਡਿੱਗ ਰਿਹੈ, ਖੜੇ ਤਾਂ ਕਿਹੜੇ ਥੰਮਾਂ ਦੇ ਸਹਾਰੇ ?" ਕਿੰਨਾ ਚਿਰ, ਮੈਂ ਕਿੰਨਾ ਕੁਝ ਸੋਚੀ ਗਿਆ, ਪਰ, ਬੱਚਾ ਤਾਂ ਅਜੇ ਤੱਕ ਵੀ, ਕੋਈ ਨਹੀਂ ਸੀ ਬਹੁੜਿਆ। ਫਿਰ ਖਿਆਲ ਆਇਆ "ਐਵੇਂ ਕਿਸੇ ਨੇ ਛੁੱਟੀ ਦੀ ਅਫਵਾਹ ਨਾ ਉਡਾ ਦਿੱਤੀ ਹੋਵੇ, ਪਰ ਸੂਰਜ ਵੀ ਕਿਹੜਾ ਦਿੱਸਿਆ, ਕਈ ਨਿਆਣੇ ਤਾਂ ਵਿਚਾਰੇ, ਸੂਰਜ ਦੇਖਕੇ ਹੀ ਘਰੋਂ ਤੁਰਦੇ ਨੇ...।" ਸੋਚਦਾ, ਸੋਚਦਾ, ਮੈਂ ਅੰਦਰੋਂ ਘੰਟੀ ਕੱਢਕੇ ਵਜਾਉਣ ਲੱਗਿਆ। ਘੰਟੀ ਵਜਾਈ ਜਾਵਾਂ ਤੇ ਆਪਣੇ ਆਪ ਮਿੰਨਾ, ਮਿੰਨਾ ਮੁਸਕਰਾਈ ਜਾਵਾਂ।

"ਪ੍ਰਾਇਮਰੀ ਸਕੂਲ ਵੀ ਆਪਣੇ ਆਪ ਵਿਚ ਰਾਜਧਾਨੀ ਹੁੰਦੈ, ਸੇਵਾਦਾਰ ਤੋਂ ਲੈਕੇ, ਅਫਸਰਾਂ ਵਾਲੇ ਸਾਰੇ ਕੰਮ ਆਪ ਹੀ ਕਰਨੇ ਪੈਂਦੇ ਨੇ...।" ਮੈਂ ਸੋਚਣ ਲੱਗਿਆ।

ਘੰਟੀ ਵੱਜੀ, ਨੇੜਲੇ ਘਰਾਂ ਦੇ ਬੱਚੇ, ਨੱਠੇ ਆਏ। ਫਿਰ ਆਈ ਜਾਣ, ਸਤਿਸ੍ਰੀ ਅਕਾਲ ਬੁਲਾਈ ਜਾਣ। ਬਹੁਤ ਸਾਰੇ, ਠੁਰ, ਠੁਰ ਕਰਦੇ, ਨੰਗੇ ਪੈਰੀਂ, ਨੰਗੇ ਸਿਰੀਂ ਬਿਨਾਂ ਸਵੈਟਰਾਂ ਤੋਂ, ਬਿਨਾਂ ਸ਼ਾਲਾਂ ਤੋਂ। ਹੇਠੋਂ ਧਰਤੀ ਠੰਡੀ, ਉਪਰੋਂ ਧੁੰਦ ਠੰਡੀ।

"ਵਿਚਾਰੇ, ਕੁਲਫੀ ਬਣ ਜਾਣਗੇ।" ਸੋਚਕੇ ਮੈਂ ਸਾਰੀਆਂ ਜਮਾਤਾਂ ਨੂੰ ਬਰਾਂਡੇ ਵਿਚ ਬੈਠਣ ਲਈ ਕਹਿਕੇ, ਹਾਜ਼ਰੀ ਲਾਉਣ ਲੱਗਿਆ।

ਪੰਜਵੀਂ ਵਿਚੋਂ ਕੇਵਲ ਭੀਰਾ ਨਹੀਂ ਸੀ ਆਇਆ। ਮੈਂ, ਵਿਦਿਆਰਥੀਆਂ ਨੂੰ, ਉਸਦੇ ਨਾ ਆਉਣ ਦਾ ਕਾਰਨ ਪੁੱਛਿਆ। ਇਕ ਨੇ ਕਿਹਾ, "ਜੀ ਉਹ ਬੱਕਰੀ ਚਾਰਨ ਗਿਆ ਹੋਣੈ।" ਦੂਜੇ ਨੇ ਕਿਹਾ, "ਜੀ ਉਹ ਚੌਥੀ ਆਲੇ ਸ਼ੰਭੂ ਨਾਲ ਫਿਰਨੀ 'ਚ ਬੰਟੇ ਖੇਲਦਾ ਹੋਣਾ, ਜੀ, ਜੀ, ਉਹ ਵੀ ਨ੍ਹੀਂ ਆਇਆ।" ਤੀਜਾ ਬੋਲਿਆ "ਜੀ, ਜੀ ਸਾਰੇ ਐਂਵੇ ਕਰਦੇ ਨੇ ਜੀ, ਝੂਠ ਬੋਲਦੇ ਨੇ ਜੀ, ਉਹ ਕਲ੍ਹ ਕਹਿੰਦਾ ਤੀ, ਆਥਣੇ, ਮੈਂ ਕਲ੍ਹ ਨੂੰ ਸਕੂਲ ਨ੍ਹੀਂ ਜਾਣਾ, ਮਾਸਟਰ ਕੁਟਣਗੇ, ਬਾਪੂ ਕਾਪੀਆਂ ਨ੍ਹੀਂ ਲੈਕੇ ਦਿੰਦਾ।"

ਵੱਖਰੇ, ਵੱਖਰੇ, ਉਤਰ ਮੇਰੇ ਦਿਮਾਗ ਵਿਚ ਤੀਰਾਂ ਵਾਂਗ ਖੁੱਭ ਗਏ, ਸੋਚ, ਸੋਚ ਕੇ, ਮੈਂ ਚੌਥੀ ਵਾਲੇ ਛਿੰਦੇ ਨੂੰ ਸੱਦਿਆ, ਜੋ ਉਸਦਾ ਗੁਆਂਢੀ ਵੀ ਸੀ ਤੇ ਪੱਕਾ ਆੜੀ ਵੀ। ਛਿੰਦਾ ਚੁੱਪ-ਚਾਪ ਮੇਰੀ ਕੁਰਸੀ ਕੋਲ ਆ ਕੇ ਖੜ੍ਹ ਗਿਆ। ਮੈਂ ਉਸਦੇ ਮੋਢੇ ਨੂੰ ਥਾਪੜਦਿਆਂ ਪੁੱਛਿਆ, "ਕਿਉਂ ਬਈ ਕਿਥੇ ਆ ਬਈ ਤੇਰਾ ਆੜੀ ਭੀਰਾ ?"

ਛਿੰਦਾ ਸਹਿਮਿਆ ਸਹਿਮਿਆ ਜਿਹਾ ਬੋਲਿਆ "ਜੀ, ਜੀ ਉਹ ਤੇ ਉਹਦੀ ਬੀਬੀ ਕਲ੍ਹ ਰਾਈਆਂ ਦੇ ਰਾਹ ਜਾਂਦੇ ਮੈਨੂੰ ਮਿਲੇ ਤੀ, ਉਹ ਵੀ ਕਹਿੰਦੀ ਤੀ ਜੀ, ਜੇ ਮਾਸਟਰ ਪੁੱਛਣਗੇ, ਕਹਿ ਦਈਂ, ਭੀਰੇ ਨੇ ਹੁਣ ਏਥੇ ਨੀਂ ਪੜ੍ਹਨਾ, ਹੁਣ ਏਹਨੂੰ ਨਾਨਕੀਂ ਪੜ੍ਹਨ ਲਾ ਦੇਣੈ...।" ਬੋਲਦੇ, ਬੋਲਦੇ, ਛਿੰਦੇ ਦੇ ਚਿਹਰੇ ਉਤੇ ਅਜੀਬ ਜਿਹੀ ਲਾਲੀ ਛਾ ਗਈ। ਮੈਂ ਉਸਨੂੰ ਬੈਠਣ ਲਈ ਕਿਹਾ। ਅਤੇ ਭੀਰੇ ਦਾ "ਗੱਗਾ" ਲਾਕੇ ਰਜਿਸਟਰ ਬੰਦ ਕਰ ਦਿਤਾ।

ਹਵਾ ਵੱਗਣ ਕਾਰਨ ਧੁੰਦ ਘੱਟ ਗਈ ਸੀ। ਹਲਕੀ, ਹਲਕੀ ਧੁੱਪ ਵਿਹੜੇ ਵਿਚ ਵਿਛ ਗਈ ਸੀ। ਮੈਂ ਵਿਦਿਆਰਥੀਆਂ ਨੂੰ ਬਾਹਰ ਧੁੱਪੇ ਬੈਠਣ ਲਈ ਕਿਹਾ ਤਾਂ, ਉਹਨਾਂ ਨੇ ਕਾਹਲੀ, ਕਾਹਲੀ ਰੋਜ਼ ਵਾਲੀਆਂ ਥਾਵਾਂ ਉਤੇ ਬੋਰੀਆਂ ਵਿਛਾ ਲਈਆਂ। ਰੋਜ਼ ਵਾਂਗ ਘਰ ਦੇ ਕੰਮ ਵਾਲੀਆਂ ਕਾਪੀਆਂ ਲੈਕੇ ਸਾਰੇ ਖੜੇ ਹੋ ਗਏ।

ਮੇਰਾ ਮਨ, ਜਿਵੇਂ ਪੜ੍ਹਾਉਣ ਨੂੰ ਉੱਕਾ ਹੀ ਨਹੀਂ ਸੀ ਕਰਦਾ, ਉਖੜਿਆ, ਉਖੜਿਆ ਜਿਹਾ, ਉਦਾਸ ਉਦਾਸ ਜਿਹਾ, "ਬੈਠ ਜਾਓ, ਠਹਿਰਕੇ ਦੇਖਦਾਂ, ਘਰ ਦਾ ਕੰਮ ਅੱਜ ਤੁਸੀਂ ਬੈਠਕੇ, ਕਲ੍ਹ ਵਾਲੇ ਪਾਠ ਯਾਦ ਕਰ ਲਵੋ।"

ਸਾਰੇ ਬੱਚੇ ਖੁਸ਼ੀ ਖੁਸ਼ੀ ਬੈਠਕੇ, ਆਪਣੇ ਆਪਣੇ ਪਾਠ ਯਾਦ ਕਰਨ ਲੱਗ ਪਏ। ਮੈਂ ਚੁੱਪ ਜਿਹਾ ਬੈਠਾ ਰਿਹਾ। ਭਾਵੇਂ ਭੀਰਾ ਗੈਰ ਹਾਜ਼ਰ ਸੀ, ਪਰ ਉਸਦੀ ਭੋਲੀ ਭਾਲੀ ਸੂਰਤ ਮੇਰੀਆਂ ਅੱਖਾਂ ਅੱਗੇ ਘੁੰਮ ਰਹੀ ਸੀ। ਮੈਨੂੰ ਇਸ ਤਰ੍ਹਾਂ ਲੱਗਦਾ ਸੀ, ਜਿਵੇਂ ਭੀਰਾ, ਅੱਜ ਵੀ ਮੇਰੇ ਸਾਹਮਣੇ ਖੜਾ ਸ਼ਕਾਇਤ ਲਾ ਰਿਹਾ ਹੋਵੇ।

"ਜੀ, ਜੀ ਨਾਹਰਾ ਤੇ ਭਿੰਦਾ ਨ੍ਹੀਂ ਹੱਟਦੇ, ਛੇੜੀ ਜਾਂਦੇ ਨੇ ਜੀ...।"

"ਕੀ ਕਹਿੰਦੇ ਨੇ ?"

"ਜੀ, ਜੀ, ਗੀਤ ਗਾਕੇ ਛੇੜਦੇ ਨੇ ਜੀ, ਮੁੱਕ ਗੀ, ਫੀਮ ਡੱਬੀ 'ਚੋਂ ਯਾਰੋ, ਸਾਡੀ ਰੁੱਸੀ ਫਿਰੇ ਕਰਤਾਰੋ...।"

"ਹੋਰ ਕੀ ਕਹਿੰਦੇ ਨੇ ?"

"ਕਦੇ ਮੋਰ, ਮੋਰ, ਕਹਿੰਦੇ ਨੇ, ਜੀ ਕਦੇ ਲੰਗੜਦੀਨ ਕੈਦੋਂ।"

ਅਕਸਰ ਦੂਜੇ ਤੀਜੇ ਦਿਨ, ਕਿਸੇ ਨਾ ਕਿਸੇ ਮੁੰਡੇ ਦੀ ਸ਼ਕਾਇਤ ਉਹ ਲਾਉਂਦਾ। ਮੈਂ ਉਹਨਾਂ ਮੁੰਡਿਆਂ ਨੂੰ ਸੱਦਕੇ ਪੁਛ-ਗਿਛ ਕਰਦਾ, ਉਹ ਆਪਣਾ ਖਹਿੜਾ ਛਡਾਉਣ ਲਈ ਕਹਿੰਦੇ "ਜੀ ਅਸੀਂ ਤਾਂ ਜੀ, ਕੁਸ਼ ਨੀਂ ਕਹਿੰਦੇ, ਅਸੀਂ ਤਾਂ ਜੀ ਗੀਤ ਈ ਗਾਉਨੇ ਹੁੰਨੇ ਆਂ...।"

"ਇਹੋ ਜਿਹੇ ਗੀਤ ਨਹੀਂ ਗਾਈਦੇ...।" ਉਹਨਾਂ ਦੇ ਕੰਨ ਖਿੱਚਕੇ, ਘੁਰਕੇ, ਮੈਂ ਬਿਠਾ ਦਿੰਦਾ।

ਇਕ ਦਿਨ ਸਵੇਰੇ, ਸਵੇਰੇ, ਸਕੂਲ ਲੱਗਣ ਪਿਛੋਂ ਮੈਂ ਜਮਾਤ ਵਿਚ ਗਿਆ। ਭੀਰੇ ਨੇ ਕਈ ਮੁੰਡਿਆਂ ਦੇ ਨਾਉਂ ਗਿਣਾਕੇ ਫਿਰ ਉਹੀ ਸ਼ਕਾਇਤ ਲਾਈ, "ਜੀ ਅੱਜ ਏਹਨਾਂ ਨੇ ਉਹੀ ਗੀਤ ਗਾਕੇ ਮੈਨੂੰ ਛੇੜਿਆ, ਨਾਲੇ ਜੀ, ਨਾਲੇ ਜੀ, ਮੇਰੀ ਬੀਬੀ ਦਾ ਨਾਉਂ ਲਈ ਜਾਂਦੇ ਨੇ ਅਜੇ ਵੀ...।"

"ਤੂੰ ਖਿੱਝਿਆ ਨਾ ਕਰ, ਖਿੱਝਦੇ ਨੂੰ ਬਹੁਤਾ, ਖਿਝਾਉਂਦੇ ਨੇ।" ਭੀਰਾ ਮੇਰੀ ਗਲ ਸੁਣ ਚੁੱਪ ਹੋਕੇ ਫਿਰ ਆਪਣੇ ਥਾਂ ਤੇ ਜਾਂ ਬੈਠਾ। ਪਰ, ਬੜਾ ਹੀ ਬੇ-ਚੈਨ, ਬੇ-ਸਬਰ ਜਿਹਾ ਦਿਖਾਈ ਦਿੰਦਾ ਸੀ।

ਮੈਂ ਛੇੜ ਦੀ ਖੋਜ ਕਰਨ ਲਈ, ਜੀਤੂ, ਗੋਰੇ ਤੇ ਬੱਬਲੂ ਨੂੰ ਸੱਦਿਆ।

"ਤੁਸੀਂ ਇਸਨੂੰ ਇਸੇ ਗੀਤ ਨਾਲ ਕਿਉਂ ਛੇੜਦੇ ਹੋ ਓਏ ?" ਮੇਰੀ ਆਵਾਜ਼ ਵਿਚ ਇਸ ਵਾਰ ਗੁੱਸਾ ਸੀ।

ਉਹ ਤਿੰਨੇ ਮੁਸਕਰਾਏ, ਜਿਵੇਂ ਆਪਣੀ ਮੁਸਕਰਾਹਟ ਨਾਲ, ਮੇਰਾ ਸਾਰਾ ਗੁੱਸਾ ਪੀ ਜਾਣਾ ਚਾਹੁੰਦੇ ਹੋਣ।

"ਜੇ ਦੰਦੀਆਂ ਕੱਢੀਆਂ, ਤਾਂ ਇਹਨਾਂ ਨੂੰ ਮੈਂ ਕੱਢਕੇ ਥੋਡੇ ਹੱਥਾਂ ਤੇ ਰੱਖ ਦੂੰ, ਸਮਝੇ, ਦੱਸੋ ਸਾਰੀ ਗੱਲ...।"

"ਜੀ, ਜੀ, ਇਹਦਾ ਬਾਪੂ, ਪੱਕਾ ਅਮਲੀ ਆ ਤੇ ਇਹਦੀ ਬੀਬੀ ਦਾ ਨਾਉਂ ਆ ਕਰਤਾਰੋ, ਏਸੇ ਕਰਕੇ ਇਹ ਖਿੱਝਦਾ।" ਗੋਰਾ ਜਿਵੇਂ ਮੇਰੇ ਇਕੋ ਦਬਕੇ ਨਾਲ ਸਾਰਾ ਕੁਝ ਦੱਸ ਦੇਣਾ ਚਾਹੁੰਦਾ ਹੋਵੇ। ਪਰ, ਬੱਬਲੂ ਵਿਚੋਂ ਹੀ ਬੋਲਿਆ "ਨਾਲੇ ਜੀ, ਨਾਲੇ ਜੀ, ਹੈਂ ਜੀ ਇਹਦਾ ਬਾਪੂ, ਇਹਨੂੰ ਤੇ ਇਸਦੀ ਬੀਬੀ ਨੂੰ ਕੁੱਟਦਾ ਵੀ ਰਹਿੰਦਾ। ਇਹਦੀ ਬੀਬੀ ਸਾਰਾ ਦਿਨ ਲੋਕਾਂ ਦੇ ਘਰਾਂ ਦਾ ਗੋਹਾ ਕੂੜਾ ਕਰਦੀ ਆ। ਇਹਦਾ ਬਾਪੂ, ਉਹਤੋਂ ਫੀਮ ਲਈ ਪੈਸੇ ਮੰਗਦਾ ਰਹਿੰਦਾ, ਨਾਲੇ ਜੀ ਕੁੱਟਦਾ ਵੀ ਹੁੰਦਾ ਜੀ...।"

ਮੈਂ ਉਹਨਾਂ ਵੱਲੋਂ ਨਜ਼ਰ ਘੁਮਾਈ। ਵਿਚਾਲੇ ਜਿਹੇ ਬੈਠੇ ਭੀਰੇ ਨੂੰ ਦੇਖਣ ਲੱਗਿਆ। ਭੀਰੇ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਰਹੇ ਸਨ।

ਮੈਂ ਉਹਨਾਂ ਤਿੰਨਾਂ ਨੂੰ ਬੈਠਣ ਲਈ ਕਿਹਾ ਅਤੇ ਕੁਰਸੀ ਤੋਂ ਉਠ ਭੀਰੇ ਕੋਲ ਜਾ, ਉਸਨੂੰ ਬਾਂਹੋਂ ਫੜ, ਖੜ੍ਹਾ ਕਰ, ਬੁੱਕਲ ਵਿਚ ਲੈ ਲਿਆ। ਉਹ ਫੁੱਟ-ਫੁੱਟ ਕੇ ਰੋਣ ਲੱਗ ਪਿਆ। ਮੈਂ ਉਸਨੂੰ ਥਾਪੀ ਦੇਕੇ ਚੁੱਪ ਕਰਾਉਣ ਲੱਗ ਪਿਆ।

ਹਵਾ ਦਾ ਇਕ ਤੇਜ਼ ਸੀਤ ਬੁੱਲ੍ਹਾ ਆਇਆ। ਟਾਹਲੀ ਦੇ ਪੀਲੇ ਪੱਤੇ ਝੜ, ਝੜ ਨਾਲ ਲੱਗਦੀਆਂ ਕਿਆਰੀਆਂ ਵਿਚਲੇ ਕਮਲ ਫੁੱਲਾਂ ਉੱਤੇ ਡਿੱਗਣ ਲੱਗੇ।

"ਮਾਸਟਰ ਜੀ, ਸੁਣ ਲੋ ਕਲ੍ਹ ਆਲਾ ਪਾਠ ਯਾਦ ਹੋ ਗਿਆ।" ਜਦੋਂ ਭੋਲੀ-ਭਾਲੀ ਜਗਦੀਪ ਨੇ ਮੇਰੇ ਕੋਲ ਆਕੇ ਕਿਹਾ ਤਾਂ ਮੇਰੀ ਸੋਚ ਵਿਚੋਂ, ਭੀਰਾ ਘੜੀ ਦੀ ਘੜੀ ਨਿਕਲ ਗਿਆ। ਪਰ, ਮੇਰੇ ਕੰਨਾਂ ਵਿਚ ਬੋਲ ਗੂੰਜ ਰਹੇ ਸਨ "ਜੇ ਮਾਸਟਰ ਪੁਛਣਗੇ, ਕਹਿ ਦਈਂ, ਭੀਰੇ ਨੇ ਇਥੇ ਨ੍ਹੀਂ ਪੜ੍ਹਨਾ, ਇਹਨੂੰ ਤਾਂ ਹੁਣ ਇਹਦੇ ਨਾਨਕੀਂ ਪੜ੍ਹਨ ਲਾ ਦੇਣੈ...।" ਮੈਨੂੰ ਲੱਗ ਰਿਹਾ ਸੀ, ਜਿਵੇਂ ਭੀਰਾ, ਮੇਰੇ ਸਕੂਲ ਦਾ ਹੀਰਾ ਮਿੱਟੀ ਵਿਚ ਰੁਲ ਰਿਹਾ ਹੋਵੇ, ਸਭ ਤੋਂ ਹੁਸ਼ਿਆਰ, ਸ਼ਰੀਫ ਤੇ ਆਗਿਆਕਾਰ ਮੁੰਡਾ। ਮੇਰੇ ਉਤੇ ਉਦਾਸੀ ਹੋਰ ਵੀ ਹਾਵੀ ਹੋ ਗਈ।

ਮੇਰਾ ਜੀ ਕੀਤਾ, ਸਕੂਲੋਂ ਬਾਹਰ ਨਿਕਲ, ਕਿਸੇ ਤੋਂ ਭੀਰੇ ਬਾਬਤ ਪੁੱਛਣ ਲਈ ਜਾਵਾਂ, "ਜੀ ਕਲ੍ਹ ਵਾਲਾ ਪਾਠ ਸੁਣ ਲਓ...।" ਆਖ ਭੋਲੀ-ਭਾਲੀ ਜਗਦੀਪ ਕਾਪੀ ਦੀ ਨੁੱਕਰ ਦੰਦਾਂ ਵਿਚ ਚੱਬਣ ਲੱਗੀ।

"ਸੁਣਦਾਂ ਭਾਈ, ਬਹਿ ਜਾਓ, ਇਕ ਵਾਰੀ ਫੇਰ ਦੇਖ ਲਓ।" ਮੈਂ ਆਨੇ-ਬਹਾਨੇ ਕਰਨ ਲੱਗਿਆ। ਇਕ ਦਮ ਮੇਰੇ ਮਨ ਵਿਚ ਆਇਆ "ਕਿਉਂ ਨਾ ਭੀਰੇ ਦੇ ਬਾਪੂ ਨੂੰ ਹੀ ਮਿਲਿਆ ਜਾਵੇ, ਉਸਦੇ ਮੁੰਡੇ ਬਾਬਤ ਕੁਝ ਦੱਸਿਆ ਜਾਵੇ, ਕੁਝ ਪੁੱਛਿਆ ਜਾਵੇ।

ਲਾਜ਼ਮੀ ਵਿਦਿਆ ਦੀਆਂ ਸੂਚੀਆਂ ਦਾ ਖਿਆਲ ਆਉਂਦਿਆਂ ਹੀ ਮੈਂ ਸੋਚਿਆ "ਅੱਜ ਇਹੋ ਕੰਮ ਅਰੰਭਦੇ ਆਂ...ਨਾਲੇ ਭੀਰੇ ਦੇ ਬਾਪੂ ਨੂੰ ਮਿਲ ਲਵਾਂਗੇ।"

ਪਿੰਡ ਦੇ ਉੱਤਰ ਵੱਲ, ਨੀਵੇਂ ਜਿਹੇ ਥਾਉਂ, ਕੁਝ ਮੱਝਾਂ ਧੁੱਪ ਵਿਚ ਖੜੀਆਂ ਸਨ। ਕੱਚੀਆਂ ਗਲੀਆਂ ਵਿਚਲਾ ਪਾਣੀ ਵਿਹੜੇ ਦੇ ਘਰਾਂ ਨੂੰ ਜਾਂਦਾ ਰਾਹ ਰੋਕੀ ਖੜਾ ਸੀ। ਛੋਟੇ, ਛੋਟੇ ਅੱਧੇ-ਕੱਚੇ, ਅੱਧੇ-ਪੱਕੇ ਮਕਾਨਾਂ ਤੋਂ ਥੋੜਾ ਹੱਟਕੇ, ਟਾਹਲੀਆਂ ਦੇ ਪੂਰਬ ਵੱਲ, ਪਾਥੀਆਂ ਦੀਆਂ ਨਿੱਕੀਆਂ ਨਿੱਕੀਆਂ ਗੁਹਾਰੀਆਂ ਲਾਗੇ, ਲਿਬੜੇ, ਲਿਬੜੇ ਨੰਗੇ ਪਿੰਡਿਆਂ ਵਾਲੇ, ਛੋਟੇ, ਛੋਟੇ ਬਾਲ ਰੇਤੇ ਦੇ ਘਰ, ਬਣਾ,

ਬਣਾ ਖੇਲ ਰਹੇ ਸਨ । ਉਹਨਾਂ ਦੇ ਪਿੰਡਿਆਂ ਉਤੇ ਕੋਮਲਤਾ ਜਿਵੇਂ ਉਕਾ ਹੀ ਨਾ ਹੋਵੇ, ਪਰ, ਚਿਹਰਿਆਂ 'ਚੋਂ ਫੁੱਟ, ਫੁੱਟ ਪੈਂਦੀ ਮਾਸੂਮੀਅਤ ਮੇਰੇ ਧੁਰ ਅੰਦਰ ਲਹਿ ਗਈ । ਮੈਂ ਕੁਝ ਪਲ ਉਹਨਾ ਦੇ ਚਿਹਰਿਆਂ ਵਿਚੋਂ ਉਹਨਾਂ ਦੇ ਧੁੰਦਲੇ ਭਵਿੱਖ ਦੇ ਨਕਸ਼ ਪੜ੍ਹਨ ਵਿਚ ਗੁਆਚ ਗਿਆ । ਫਿਰ ਰੁੰਡ-ਮਰੁੰਡ ਹੋਏ ਰੁੱਖਾਂ ਵੱਲ ਦੇਖ ਮੈਂ ਸੋਚਿਆ ''ਪੱਤਝੜ ਸਦਾ ਨਹੀਂ ਰਹਿੰਦੀ...।''

''ਆਜੋ, ਆਜੋ ਕਿਧਰ ਭੁੱਲੇ ਭੁੱਲੇ ਫਿਰਦੇ ਹੋ, ਆਜੋ...।'' ਟੁੱਟੀ ਜਿਹੀ ਮੰਜੀ ਉਤੇ ਗੱਠੜੀ ਜਿਹਾ ਬਣਿਆ ਪਿਆ, ਭੀਰੇ ਦਾ ਬਾਪੂ ਮੈਨੂੰ ਹਾਕਾਂ ਮਾਰ ਰਿਹਾ ਸੀ । ਖੇਲ ਰਹੇ ਬੱਚਿਆਂ ਦੇ ਭਵਿੱਖ ਨਾਲੋਂ ਟੁੱਟ ਮੈਂ ਇਕ ਦਮ ਵਰਤਮਾਨ ਵਿਚ ਆ ਗਿਆ । ਹੱਥ ਵਿਚ ਰਜਿਸਟਰ ਫੜੀ ਮੈਂ ਕਾਹਲੇ, ਕਾਹਲੇ ਕਦਮੀਂ ਉਸ ਕੋਲ ਪਹੁੰਚ ਗਿਆ ।

''ਅੱਜ ਕਿਵੇਂ ਫਿਰਦੇ ਓ...।''

''ਇਕ ਤਾਂ ਭਾਈ ਬਨਾਉਣੀਆਂ ਨੇ ਲਿਸਟਾਂ, ਉਹਨਾਂ ਨਿਆਣਿਆਂ ਦੀਆਂ, ਜਿਹਨਾਂ ਨੇ ਅਗਲੇ ਵਰ੍ਹੇ ਮੇਰੇ ਕੋਲ ਪੜ੍ਹਨ ਲੱਗਣੈ...।''

''ਪਹਿਲਾਂ, ਉਹਨਾਂ ਨੂੰ ਤਾਂ ਸਾਲਿਆਂ ਨੂੰ ਸਾਂਭ ਲੈ, ਜਿਹੜੇ ਐਤਕੀਂ ਪੜ੍ਹਦੇ ਨੇ...।'' ਉਸਨੇ ਜਿਵੇਂ ਮੈਨੂੰ ਵੱਡਾ ਸਾਰਾ ਉਲ੍ਹਾਮਾ ਦਿੱਤਾ ਹੋਵੇ ।

ਮੈਂ ਵੀ ਉਹਦੀ ਗੱਲ ਅਣਸੁਣੀ ਜਿਹੀ ਕਰਕੇ, ਵਿਚਕਾਰੋਂ ਹੀ ਕੱਟ ਦਿੱਤੀ, ''ਦੂਜੇ ਆਇਆਂ ਭਾਈ ਮੈਂ ਤੈਨੂੰ ਮਿਲਣ...।''

''ਮੈਨੂੰ ਮਿਲਣ...।'' ਉਹ ਹੈਰਾਨ ਹੋਕੇ ਚੇਤੰਨ ਹੋ ਗਿਆ ।

''ਹਾਂ, ਹਾਂ ਤੈਨੂੰ ਮਿਲਣ...।''

''ਸ਼ੁਕਰਾ, ਸ਼ੁਕਰਾ ਜੇ ਨਰਾਇਣ ਦੇ ਘਰ ਕੀੜੀ ਆਈ, ਸ਼ੁਕਰਾ ਮਾਲਕਾ...।'' ਉਸਦੀ ਗੱਲ ਸੁਣਕੇ, ਮੇਰਾ ਮਿੰਨਾ ਜਿਹਾ ਹਾਸਾ ਨਿਕਲ ਗਿਆ । ਪਰ, ਉਹ ਜਿਵੇਂ ਮੇਰੇ ਹਾਸੇ ਤੋਂ ਬਿਲਕੁਲ ਬੇਖਬਰ ਸੀ ।

''ਪੀਣਾ ਕੀ ਆ, ਚਾਹ ਕਿ ਦੁੱਧ...ਉਂ ਤਾਂ ਸਹੁਰੀ ਠੰਡ ਬਹੁਤ ਆ ਅੱਜ, ਚਾਹ ਦੀ ਘੁੱਟ ਈ ਬਣਾ ਲੈਨਾ...।''

''ਆਪ ਬਣਾਏਂਗਾ...?''

''ਹੋ...ਘਰ, ਉਹ ਤਾਂ ਸਾਲੀ ਤੁਰ ਗਈ, ਵੱਟ ਜਿਹਾ ਖਾਕੇ ਕਲ੍ਹ ਪੇਕਿਆਂ ਨੂੰ ।'' ਮੈਂ ਉਸਦੀ ਗੱਲ ਵਿਚੋਂ ਹੀ ਕੱਟ ਦਿੱਤੀ, ''ਮੁੰਡਾ ਵੀ ਨਾਲੇ ਆ...ਹੂੰ ਹੁਸ਼ਿਆਰ ਬੜਾ ਪੜ੍ਹਾਈ ਵਿਚ ।''

''ਮੁੰਡਾ'' ਸ਼ਬਦ ਸੁਣਦਿਆਂ ਹੀ ਜਿਵੇਂ ਉਹ ਇਕਦਮ ਬਦਲ ਗਿਆ ਹੋਵੇ ''ਮੈਂ ਸਾਲਾ ਹੁਸ਼ਿਆਰ ਫੂਕਣੈ ਕਿ ਗੋਡੇ ਉਤੇ ਲਾਉਣਾ ਰਗੜਕੇ, ਸਾਰੇ ਪੱਟ ਤਾਂ ਪਾਏ ਈ ਉਹਦੇ ਹੋਏ ਨੇ...ਕਲ੍ਹ ਆਪਣੀ ਮਾਂ ਨਾਲ ਰਲਕੇ ਬਥੇਰੀ ਕੀਤੀ ਆ ਮੇਰੇ ਨਾਲ...।''

ਉਸਦੇ ਗੋਡੇ ਉਤੇ ਬੰਨੀ ਹਲਦੀ, ਜਿਵੇਂ ਮੇਰੇ ਵੱਲ ਕੌੜ ਕੌੜ ਦੇਖ ਰਹੀ ਹੋਵੇ । ਭੀਰੇ ਦੇ ਬਾਪੂ ਨੇ, ਆਪਣੇ ਕਾਲੇ ਸੁੱਕੇ ਬੁਲ੍ਹਾਂ ਤੇ ਜੀਭ ਫੇਰਦਿਆਂ ਕਹਿਣਾ ਸ਼ੁਰੂ ਕੀਤਾ ''ਤੁਸੀਂ ਮਾਸਟਰ ਕਾਹਦੇ ਬਣੇ ਫਿਰਦੇ ਓ, ਕੰਧਾਂ ਤੇ ਤਾਂ ਲਿਖਦੇ ਓ, ਮਾਂ-ਪਿਉ ਦੀ ਸੇਵਾ ਕਰੋ । ਆਹ ਕਰ ਤੀ ਮੇਰੀ ਤਾਂ ਸੇਵਾ...।'' ਉਸਨੇ, ਆਪਣੇ ਗੋਡੇ ਵੱਲ ਇਸ਼ਾਰਾ ਕੀਤਾ ।

ਮੇਰੀ ਨਜਰ, ਫਿਰ ਉਸਦੇ ਗੋਡੇ ਵੱਲ ਚਲੀ ਗਈ, ਅਤੇ ਉਸਦੇ ਮੂੰਹੋਂ ਨਿਕਲਿਆ ''ਸੇਵਾ'' ਸ਼ਬਦ ਜਿਵੇਂ ਵੱਟੇ ਵਾਂਗ ਮੇਰੇ ਮੱਥੇ ਵਿਚ ਆ ਕੇ ਲੱਗਿਆ ਹੋਵੇ । ਮੇਰਾ ਧਿਆਨ ਫਿਰ ਉਸਦੀ ਅਗਲੀ ਗੱਲ ਵੱਲ ਖਿਚਿਆ ਗਿਆ ''...ਸੇਵਾ ਤਾਂ ਉਹ ਆਪਣੀ ਮਾਂ ਦੀ ਓ ਕਰੂ...।''

ਉਸਦੀ ਗੱਲ ਸੁਣ, ਮੇਰੇ ਕੋਲੋਂ ਰਿਹਾ ਨਾ ਗਿਆ ''ਤੂੰ ਭਲਾ ਖਾਣੀ ਕਿਉਂ ਨਹੀਂ ਛੱਡ ਦਿੰਦਾ...।''

ਮੇਰੀ ਗੱਲ ਸੁਣ, ਜਿਵੇਂ ਉਹ ਇਕ ਦਮ ਫਿਰ ਬਦਲ ਗਿਆ ਹੋਵੇ ।

ਉਹ ਥੋੜ੍ਹਾ ਜਿਹਾ ਹੱਸਿਆ, ਕਾਲੇ, ਕਾਲੇ ਬੁਲ੍ਹਾਂ ਵਿਚੋਂ ਝਾਕਦੇ ਉਸਦੇ ਪੀਲੇ ਪੀਲੇ ਦੰਦ ਜਿਵੇਂ ਉਸਦੇ ਘੋਰੀ ਹੋਣ ਦਾ ਸਬੂਤ ਦੇ ਰਹੇ ਸਨ । ਤੇ ਉਸਦਾ ਹਾਸਾ ਜਿਵੇਂ ਉਸਨੂੰ ਤਰਸ ਦਾ ਪਾਤਰ ਬਣਾ ਰਿਹਾ ਸੀ ''ਭਲਾ ਹੁਣ ਇਹ ਸਹੁਰੀ ਕਿਵੇਂ ਛੁੱਟ ਸਕਦੀ ਆ ਜੀ, ਇਹ ਤਾਂ ਜਮਾਂ ਈ ਹੱਡਾਂ 'ਚ ਰਚ ਮਿਚ ਗਈ ਆ, ਮੜ੍ਹੀਆਂ ਤੱਕ ਨਾਲ ਈ ਜਾਊ ।'' ਗੱਲ ਕਹਿਕੇ ਉਹ ਕਿੰਨਾ ਚਿਰ ਚੁੱਪ ਰਿਹਾ, ਜਿਵੇਂ ਕਿਸੇ ਡੂੰਘੀਆਂ ਸੋਚਾਂ ਵਿਚ ਡੁੱਬ ਗਿਆ ਹੋਵੇ । ਮੈਂ ਉਸਦੇ ਕਾਲੇ, ਸੁੱਕੇ ਜਿਹੇ ਚਿਹਰੇ, ਕਰੜ-ਬਰੜ ਦਾਹੜੀ, ਪੀਨਕ ਜਿਹੀ ਵਿਚ ਲੱਗੀਆਂ ਅੱਖਾਂ ਵੱਲ ਇਕ ਟੱਕ ਲਾਕੇ ਦੇਖਦਾ ਰਿਹਾ ।

''ਚਾਹ, ਫੇ...।'' ਪਤਾ ਨਹੀਂ ਉਹ ਕਿਸ ਦੁਨੀਆਂ ਵਿਚੋਂ ਮੁੜਿਆ ਸੀ । ਮੈਂ ਮੁਸਕਰਾਕੇ ਕਿਹਾ, ''ਕੋਈ ਗੱਲ ਨਹੀਂ, ਚਾਹ ਵੀ ਪੀਵਾਂਗੇ, ਜਿੱਦਣ ਭੀਰਾ ਤੇ ਭੀਰੇ ਦੀ ਬੀਬੀ...।''

ਉਸਨੇ ਫਿਰ ਮੇਰੀ ਗੱਲ ਵਿਚੋਂ ਕੱਟ ਦਿੱਤੀ ''ਉਹ ਨਾ ਸਾਲੇ ਇਸ ਘਰ ਵੜਗੇ ਆਕੇ...।'' ਕਹਿਕੇ ਉਹ ਇਕ ਦਮ ਫਿਰ ਚੁੱਪ ਹੋ ਗਿਆ । ਜਿਵੇਂ ਫਿਰ ਕਿਸੇ ਦੁਨੀਆਂ ਵਿਚ ਜਾ ਵੜਿਆ ਹੋਵੇ । ਫਿਰ ਉਹ ਦੂਰ ਸਾਹਮਣੇ, ਪਿੰਡ ਵਿਚਲੇ ਇਕ ਉਚੇ ਪੱਕੇ ਚੁਬਾਰੇ ਵੱਲ ਘੂਰੀ ਵੱਟਕੇ, ਦੇਖਦਾਂ, ਦੇਖਦਾ ਹੌਲੀ ਹੌਲੀ ਬੋਲਿਆ ''ਉਸ ਵਰ੍ਹੇ ਔਹ ਚੁਬਾਰੇ ਆਲਿਆਂ ਨਾਲ ਮੈਂ ਸਾਂਝੀ ਰਲਿਆ ਹੋਇਆ ਸੀ, ਬਹੁਤਾ ਕੰਮ ਲੈਣ ਦੇ ਮਾਰੇ, ਭੋਰਾ, ਭੋਰਾ ਦੇਣ ਲੱਗ ਪਏ...।'' ×

# ਸਿੱਖ

ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ 'ਸਿੱਖ' ਸ਼ਬਦ ਦੀ ਪਰਿਭਾਸ਼ਾ ਦਿੰਦਿਆਂ ਆਖਿਆ ਹੈ, "ਸਿੱਖੀ ਸਿਖਿਆ ਗੁਰ ਵੀਚਾਰਿ (ਆਦਿ-ਗਰੰਥ-ਪੰ: ੪੬੫) ਅਰਥਾਤ ਸਿੱਖ ਉਹ ਹੈ ਜਿਸ ਨੇ ਕਿਸੇ ਗੁਰੂ ਤੋਂ ਸਿਖਿਆ ਪ੍ਰਾਪਤ ਕਰ ਮਨ ਅਥਵਾ ਹਿਰਦੇ ਵਿਚ ਧਾਰਨ ਕਰ ਲਈ ਹੋਵੇ। ਦੂਜੇ ਸ਼ਬਦਾਂ ਵਿਚ ਗੁਰੂ ਦੀ ਸਿਖਿਆ ਅਨੁਸਾਰ ਜੀਵਨ ਨੂੰ ਢਾਲ ਲੈਣ ਵਾਲੇ ਦਾ ਨਾਉਂ ਸਿੱਖ ਹੈ। ਭਾਈ ਗੁਰਦਾਸ ਨੇ ਸਿੱਖ ਜਾਂ ਮੁਰੀਦ ਦੇ ਲਛਣ ਦਸਦਿਆਂ ਆਖਿਆ ਹੈ, 'ਮੁਰਦਾ ਹੋਇ ਮੁਰੀਦ ਨਾ ਗਲੀ ਹੋਵਣਾ' ਅਰਥਾਤ ਸਿੱਖ ਕਥਨੀ ਦਾ ਹੀ ਨਹੀਂ ਸਗੋਂ ਕਰਨੀ ਦਾ ਵੀ ਪੂਰਾ ਹੁੰਦਾ ਹੈ। ਸਬਰੁ ਸਿਦਕ ਤੇ ਸ਼ਹਾਦਤ ਨੂੰ ਉਹ ਪਿਆਰੇ ਗੁਣ ਸਮਝ ਕੇ ਧਾਰਨ ਕਰ ਲੈਂਦਾ ਹੈ। ਇਹੀ ਵਿਚਾਰ ਗੁਰੂ ਨਾਨਕ ਸਾਹਿਬ ਨੇ "ਸਲੋਕ ਵਾਰਾਂ ਤੋਂ ਵਧੀਕ" ਵਿਚ ਦਿਤਾ ਹੈ। ਆਪ ਆਖਦੇ ਹਨ :

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ
ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ

—ਸਲੋਕ ਵਾਰਾਂ ਤੋਂ ਵਧੀਕ,
ਮ. ੧ ਆਦਿ ਗ੍ਰੰਥ ਪੰ: ੬੧੮

ਗੁਰੂ ਸਾਹਿਬ ਸਿੱਖੀ ਦਾ ਮਾਰਗ ਬੜਾ ਬਿਖੜਾ ਦਸਦੇ ਹਨ। ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਤੱਜ ਕੇ ਨਾਮ, ਦਾਨ ਇਸ਼ਨਾਨ ਦ੍ਰਿੜ੍ਹ ਕਰ ਕੇ, ਖੰਡੇ ਤੋਂ ਵੀ ਤਿੱਖੇ ਅਤੇ ਵਾਲ ਤੋਂ ਵੀ ਬਾਰੀਕ ਰਾਹ ਤੇ ਤੁਰਨਾ ਪੈਂਦਾ ਹੈ। ਅਰਵਿੰਦ ਨੇ ਵੀ ਇਸ ਮਾਰਗ ਨੂੰ ਆਪਣੇ ਇੰਟਿਗਰਲ ਯੋਗ ਵਿਚ ਉਸਤਰੇ ਦੀ ਧਾਰ ਨਾਲ ਉਪਮਾ ਦਿਤੀ ਹੈ। ਗੁਰਬਾਣੀ ਅਨੁਸਾਰ :

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ

ਰਾਮਕਲੀ, ਅਨੰਦ, ਆਦਿ ਗ੍ਰੰਥ ਪੰ: ੬੧੮

ਭਾਈ ਗੁਰਦਾਸ ਨੇ ਇਸੇ ਵਿਚਾਰ ਨੂੰ ਇੰਝ ਦਸਿਆ ਹੈ :

ਵਾਲਹੁੰ ਨਿਕੀ ਆਖੀਐ ਖੰਡੇ ਧਾਰਹੁੰ ਸੁਣੀਐ ਤਿੱਖੀ।
ਸਤਿਗੁਰ ਤੁਠੇ ਪਾਈਐ ਸਾਧ ਸੰਗਤਿ ਗੁਰਮਤਿ ਗੁਰ ਸਿੱਖੀ।
ਚਾਰ ਪਦਾਰਥ ਭਿੱਖਕ ਭਿੱਖੀ

...ਵਾਰ ੨੮, ਪਉੜੀ

ਇਸ ਮਾਰਗ ਤੇ ਤੁਰਦਾ ਤੁਰਦਾ ਸਿੱਖ ਗੁਰੂ ਦਾ ਤਦਰੂਪ ਹੋ ਜਾਂਦਾ ਹੈ ਅਰਥਾਤ ਗੁਰੂ ਤੇ ਸਿੱਖ ਭੇਦ ਨਹੀਂ ਰਹਿੰਦਾ।

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸ ਚਲਾਏ
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ

ਆਸਾ ਮ: ੪, ਆਦਿ ਗ੍ਰੰਥ ਪੰ: ੪੪੪

ਭਾਈ ਗੁਰਦਾਸ ਨੇ ਇਸੇ ਵਿਚਾਰ ਨੂੰ ਦ੍ਰਿੜ੍ਹ ਕਰਵਾਉਂਦਿਆਂ ਆਖਦੇ ਹਨ :

ਗੁਰ ਚੇਲਾ, ਚੇਲਾ ਗੁਰੂ ਗੁਰ ਸਿੱਖ ਸੁਣ ਗੁਰ ਸਿੱਖ ਸਦਾਵੈ
ਆਪ ਗਵਾਏ ਆਪ ਹੁਇ ਦੂਜਾ ਭਾਉ ਨ ਨਦਰੀ ਆਵੈ
ਗੁਰ ਸਿੱਖੀ ਗੁਰ ਸਿੱਖ ਕਮਾਵੇ।

ਵਾਰ ੨੮, ਪਉੜੀ ੧੬

ਪਾਤਸਾਹੀ ੧੦ ਨੇ ਵੀ ਏਸੇ ਸਿਧਾਂਤ ਨੂੰ ਇੰਝ ਪ੍ਰਗਟ ਕੀਤਾ ਹੈ :

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਿਛ ਨਾਹਿ।
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ

—ਬਚਿਤ੍ਰ ਨਾਟਕ, ਪ: ੧੦

ਮਹਿਲਾ ਚੌਥਾ ਨੇ ਉਕਤ ਗੁਣਾਂ ਵਾਲੇ ਆਦਰਸ਼ ਸਿੱਖ ਦੀ ਬਹੁਤ ਹੀ ਜ਼ਿਆਦਾ ਉਪਮਾ ਕੀਤੀ ਹੈ ਤੇ ਆਖਿਆ ਹੈ :

ਗੁਰ ਸਿੱਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਹਿ

—ਸਲੋਕ ਵਾਰਾਂ ਤੋਂ ਵਧੀਕ ਮ: ੪
ਆਦਿ ਗ੍ਰੰਥ ਪੰ: ੧੪੨੪

ਗ. ਸ.
(ਗੁਰਦੇਵ ਸਿੰਘ)
ਪੰਜਾਬੀ ਸਾਹਿਤ ਕੋਸ਼, ਪੰਜਾਬੀ ਯੂਨੀਵਰਸਿਟੀ
ਪਟਿਆਲਾ ਪੰਨਾ ੧੬੭

# ਸੰਤ

'ਸੰਤ ਦੇ ਅਰਥ ਹਨ ਸੱਚਾ, ਚੰਗਾ, ਭਲਾ। ਗੁਰਬਾਣੀ ਵਿਚ ਸੰਤ ਦੀ ਪਰਿਭਾਸ਼ਾ ਇਸ ਪ੍ਰਕਾਰ ਦਿਤੀ ਹੋਈ ਹੈ :

ਜਿੰਨਾਂ ਸਾਸਿ ਗਿਰਾਸਿ ਨ ਵਿਸਰੈ

---

×ਮੇਰੇ ਕੰਨਾਂ ਵਿਚ ਉਸਦੇ ਬੋਲ ਸਾਫ, ਸਾਫ ਪੈ ਰਹੇ ਰਹੇ ਸਨ। ਮੈਂ ਵਿਚੋਂ ਹੀ ਬੋਲਿਆ, "ਖਬਰਾ ਤੇਰੇ ਵਾਂਗ ਕਿੰਨੇ ਕੁ...।" ਇਕ ਹਉਕਾ ਜਿਹਾ ਮੇਤੇ ਅੰਦਰੋਂ ਨਿਕਲਿਆ "ਪਰ, ਜੇ ਇਹੋ ਘੂਰੀ ਪਹਿਲਾਂ ਹੀ ਵੱਟ ਲਈ ਜਾਂਦੀ ਤਾਂ ਸ਼ਾਇਦ ਤੇਨੂੰ ਇਹ ਦਿਨ...।"

ਮੇਰੀ ਗੱਲ ਉਸਨੇ ਫਿਰ, ਆਪਣੀ ਕਿਸੇ ਦੁਨੀਆਂ ਵਿਚੋਂ ਨਿਕਲਕੇ ਕੱਟੀ "...ਨਾ...ਫੇ...ਚਾਹ।"

ਪਿੰ: ਡਾ: ਕੁਹਾੜਾ ਜ਼ਿਲਾ ਲੁਧਿਆਣਾ

ਹਰਿਨਾਮਾਂ ਮਨਿ ਮੰਤ
ਧੰਨੁ ਸਿ ੇਈ ਨਾਨਕਾ
ਪੂਰਨੁ ਸੋਈ ਸੰਤੁ —ਮ: ੫ ਵਾਰ ਗਉੜੀ ੨

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਰਾਗ ਆਸਾ ਵਿਚ ਸੰਤ ਦੀ ਇਕ ਹੋਰ ਪਰਿਭਾਸ਼ਾ ਇਸ ਪ੍ਰਕਾਰ ਦਿੰਦੇ ਹਨ :

ਅ ਠ ਪਹਰ ਨਿਕਟਿ ਕਰਿ ਜਾਨੈ ।
ਪ੍ਰਭ ਕਾ ਕੀਆ ਮੀਠਾ ਮਾਨੈ ।
ਏਕੁ ਨਾਮੁ ਸੰਤਨ ਆਧਾਰੁ ।
ਹੋਇ ਰਹੇ ਸਭ ਕੀ ਪਗਛਾਰੁ ।
ਸੰਤ ਰਹਤ ਸੁਨਹੁ ਮੇਰੇ ਭਾਈ ।
ਉਆ ਕੀ ਮਹਿਮਾ ਕਥਨੁ ਨ ਜਾਈ ।
ਵਰਤਣਿ ਜਾ ਕੈ ਕੇਵਲ ਨਾਮੁ ।
ਅਨਦ ਰੂਪ ਕੀਰਤਨੁ ਬਿਸਰਾਮ ।
ਮਿਤ੍ਰ ਸਤ੍ਰ ਜਾ ਕੇ ਏਕ ਸਮਾਨੈ ।
ਪ੍ਰਭੁ ਅਪੁਨੇ ਬਿਨ ਅਵਰੁ ਨ ਜਾਨੈ ।
ਕੋਟਿ ਕੋਟਿ ਅਘ ਕਾਟਨ ਹਾਰਾ
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ
ਸੂਰਬੀਰ ਬਚਨ ਕੇ ਬਲੀ ।
ਕਉਲਾ ਬਪੁਰੀ ਸੰਤੀ ਛਲੀ ।
ਤਾਕਾ ਸੰਗੁ ਬਾਛਹਿ ਗੁਰਦੇਵ ।
ਅਮੋਘ ਦਰਸ ਜਾਕੀ ਸੇਵ ।
ਕਰ ਜੋੜਿ ਨਾਨਕੁ ਕਰੇ ਅਰਦਾਸਿ
ਮੋਹਿ ਸੰਤ ਟਹਲ ਕੀਜੈ ਗੁਣ ਤਾਸਿ ।

ਸੰਸਕ੍ਰਿਤ ਵਿਚ ਸੰਤ ਦੇ ਅਰਥ ''ਵਿਦਵਾਨ ਜਾਂ ਪੰਡਿਤ'' ਵੀ ਹਨ ਤੇ, 'ਉੱਤਮ ਜਾਂ ਸ੍ਰੇਸ਼ਠ ਦ੍ਰਿਸ਼ਟੀ ਵਾਲਾ' ਪੁਰਸ਼ ਵੀ ਹਨ (ਅਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ'—ਰਾਗ ਗਉੜੀ, ਸੁਖਮਨੀ ਮ: ੫ ।

ਸ਼ਬਦ 'ਸੰਤ' ਸਨਤ ਕੁਮਾਰ ਦਾ ਸੰਖੇਪ ਜਾ ਮੁੱਖ ਫੱਫ ਵੀ ਮੰਨਿਆ ਜਾਂਦਾ ਹੈ । ਸੰਤ ਜਿਸ ਥਾਂ ਵਿਚਰਦੇ ਹਨ ਉਹ ਥਾਂ ਸੋਹਣੀ ਤੇ ਪਵਿੱਤਰ ਹੋ ਜਾਂਦੀ ਹੈ ।

ਥਾਨੁ ਸੁਹਾਵਾ ਪਵਿੱਤ੍ਰ ਹੈ
ਜਿਥੈ ਸੰਤ ਸਭਾ —ਸ੍ਰੀ ਰਾਗ ਮ: ੫

ਪੰਜਾਬੀ ਵਿਚ ਸੰਤ ਨੂੰ ਸਾਧ ਜਾਂ ਸਾਧੂ ਵੀ ਕਿਹਾ ਜਾਂਦਾ ਹੈ । ਸਾਧੂ ਸੰਸਕ੍ਰਿਤ ਦਾ ਮੂਲ ਸ਼ਬਦ ਹੈ ਤੇ ਸਾਧ ਇਸਦਾ ਤਦਭਵ ਰੂਪ ਹੈ । ਸਾਧ ਦੇ ਅਰਥ ਹਨ ਪੂਰਾ ਕਰਨਾ, ਜਿੱਤਣਾ, ਫਤਹਿ ਕਰਨਾ ਆਦਿ । ਜਦੋਂ ਨਾਂਵ ਦੇ ਤੌਰ ਤੇ ਵਰਤਿਆ ਜਾਵੇ ਤਾਂ ਸਾਧ ਦੇ ਅਰਥ ਪੂਰਨਤਾ ਜਾਂ ਕਮਾਲ ਹਨ । ਗੁਰਬਾਣੀ ਵਿਚ ਸਾਧਾਂ ਦੀ ਸੰਗਤ ਦਾ ਬੜਾ ਮਹੱਤਵ ਦਸਿਆ ਗਿਆ ਹੈ :

ਸਾਧ ਸੰਗਤਿ ਉਪਜੈ ਬਿਸਵਾਸ
—ਗਉੜੀ ਬਿਤੀ ਕਬੀਰ
ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ
ਭੇਟਤ ਸਾਧ ਸੰਗਾਤ —ਆਸਾ ਛੰਤ ਮ: ੫
ਸਾਧ ਸੰਗਿ ਸਭੁ ਦੁਖ ਮਿਟਾਇਆ ।

ਗ. ਸ.

ਪੰਜਾਬੀ ਸਾਹਿਤ ਕੋਸ਼, ਪੰਜਾਬੀ ਯੂਨੀਵਰਸਟੀ
ਪਟਿਆਲਾ ਪੰਨਾ ੧੯੨

---

# ਲਿਓਤਾਲਸ਼ਤਾਇ ਦੀਆਂ ਪੁਸਤਕਾਂ ੧੦੦ ਜਿਲਦਾਂ ਵਿਚ

ਆਉਣ ਵਾਲੇ ੧੦-੧੫ ਸਾਲਾਂ ਵਿਚ ਸੋਵੀਅਤ ਯੂਨੀਅਨ ਵਿਚ ਲਿਓ ਤਾਲਸਤਾਇ ਦੀਆਂ ਚੋਣਵੀਆਂ ਕਿਰਤਾਂ ਨੂੰ ੧੦੦ ਜਿਲਦਾਂ ਵਿਚ ਪਰਕਾਸ਼ਤ ਕੀਤਾ ਜਾਵੇਗਾ । ਪ੍ਰਸਿਧ ਨਾਵਲ ''ਜੰਗ ਤੇ ਅਮਨ'' ਦਾ ਲੇਖਕ ਉਨ੍ਹਾਂ ਅਤਿ ਦੇ ਪ੍ਰਸਿੱਧ ੫੨ ਲੇਖਕਾਂ ਵਿਚੋਂ ਇਕ ਹੈ ਜਿਹਨਾਂ ਦੀਆਂ ਚੋਣਵੀਆਂ ਕਿਰਤਾਂ ਨੂੰ ਸਾਲ ੨੦੦੫ ਵਿਚ ਮੁਕਣ ਵਾਲੇ ਅਰਸੇ ਵਿਚ ਪ੍ਰਕਾਸ਼ਤ ਕੀਤੇ ਜਾਣਾ ਹੈ । ਇਸ਼ ਗਲ ਦੀ ਸੂਚਨਾ ਮਾਸਕੋ ਵਸਕਾਇਆ ਪਰਾਵਦਾ ਨੇ ਦਿਤੀ ਹੈ । ਰੂਸੀ ਤੇ ਸੋਵੀਅਤ ਕਲਾਸਕੀਆਂ ਦੀਆਂ ਕਿਰਤਾਂ ਨੂੰ ਪਰਕਾਸ਼ਿਤ ਕਰਨ ਦੇ ਨਾਲ ਨਾਲ ਸੋਵੀਅਤ ਪਰਕਾਸ਼ਨ ਘਰ ਬਹੁਤ ਜ਼ਿਆਦਾ ਪਰਸੰਗਕ ਤੇ ਖਾਸ ਕਰਕੇ ਲੋਕਪ੍ਰਿਆ ਪੁਸਤਕਾਂ ਦੀ ਐਕਸਪਰੈਸ-ਪਰਕਾਸ਼ਨਾ ਦੇ ਅਮਲ ਨੂੰ ਆਰੰਭ ਕਰਨਗੇ । ਇਸ ਢੰਗ ਨਾਲ ਪਿਛਲੇ ਡੇਢ ਸਾਲ ਦੌਰਾਨ ੩੦ ਪੁਸਤਕਾਂ ਪਰਕਾਸ਼ਤ ਕੀਤੀਆਂ ਜਾ ਚੁਕੀਆਂ ਹਨ ਜਿਹਨਾਂ ਵਿਚ ਅਲੈਗਜ਼ਾਂਦਰ ਤਵਾਰਦੋ-ਵਸਕੀ ਦੀਆਂ ''ਕਵਿਤਾਵਾਂ'' ਅਲੈਗਜ਼ਾਂਦਰ ਬੇਕ ਦੀ ''ਨਵੀਂ ਨਿਯੁਕਤੀ'', ਅਨਾਤੋਲੀ ਰੀਬਾਕੋਵ ਦੀ ''ਅਰਬਾਤ ਦੇ ਬੱਚੇ'' ਆਦਿ ਸ਼ਾਮਲ ਹਨ ।

# ਮਹਿੰਦਰ ਕੌਰ ਮੁੜ ਜੀਉ ਪਈ

—ਪ੍ਰੀਤਮ ਸਿੰਘ ਕਵੀ



ਮਰਨਾ ਵੀ ਕੈਸੀ ਅਚਰਜ ਘਟਨਾ ਹੈ ਕਿ ਇਕ ਵਾਰ ਜ਼ਿੰਦਗੀ 'ਚੋਂ ਨਿਕਲੇ, ਫੇਰ ਕਦੇ ਐਨ ਪਹਿਲਾਂ ਵਾਲੇ ਜੀਵਨ ਵਿਚ ਪਰਤਣ ਦੀ ਸੰਭਾਵਨਾ ਹੀ ਨਹੀਂ।

ਇਸ ਯਥਾਰਥ ਤੋਂ ਭੱਜਣ ਜਾਂ ਇਹਨੂੰ ਸੁਖਾਵਿਆਂ ਕਰਨ ਲਈ "ਆਤਮਾ ਅਮਰ" ਦਾ ਫ਼ਲਸਫ਼ਾ ਸਿਰਜਿਆ ਗਿਆ। ਸੰਦੇਹ ਇਸ ਵਿਚ ਵੀ ਨਹੀਂ ਕਿ ਬੰਦਾ ਆਤਮਾ ਦੀ ਅਮਰਤਾ ਨੂੰ ਸਮਝ ਲਏ ਤਾਂ ਮੌਤ ਦਾ ਸਹਿਮ ਮੁਕ ਜਾਂਦਾ ਹੈ। ਪਰ ਅਸੀਂ ਹੀ ਫੇਰ ਜਨਮ ਲੈਂਦੇ ਹਾਂ, ਨਾ ਬਈ, ਇਹ ਨਹੀਂ ਮੰਨਣ ਗੋਚਰਾ। ਜੇ ਅਸਾਂ ਹੀ ਘੜੀ-ਮੁੜੀ ਸੰਸਾਰ ਨੂੰ ਦਰਸ਼ਨ ਦੇਣੇ ਹਨ ਤਾਂ ਜੀਵਨ ਅਤੇ ਦੁਨੀਆਂ ਦੀ ਨਵੀਨਤਾ ਕਾਹਦੀ ?

ਉਸ ਦਿਨ ਮੈਨੂੰ ੧-੯ ਬੀ ਪੂਸਾ ਰੋਡ ਕੋਠੀ (ਨਵੀਂ ਦਿੱਲੀ) ਗਿਆ ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤਰਲੋਕ ਸਿੰਘ ਦੀ ਯਾਦ ਆਈ, ਜਿਸ ਇਕੱਲੀ ਦੇ ਜ਼ਿੰਦਗੀ ਵਿਚੋਂ ਗਿਆਂ ਕੋਠੀ ਵਰਾਨ ਹੋ ਗਈ ਹੈ। ਬਾਕੀ ਸਾਰੇ ਪਰਵਾਰ ਦੇ ਹੁੰਦਿਆਂ, ਕੋਠੀ ਵਿਚ ਜਿਵੇਂ ਜਿੰਦ ਹੈ ਨਹੀਂ।

ਜਦੋਂ ਉਹ ਦਿੱਲੀ ਵਿਚ ਹੁੰਦੀ ਸੀ ਤਾਂ ਭਾਵੇਂ ਉਹ ਬਾਜ਼ਾਰ ਹੋਵੇ, ਸੇਠ ਜੀ ਨਾਲ ਕਿਤੇ ਦੂਰ ਦੇ ਪੜਾਅ ਜਾਂ ਘਰ ਵਿਚ ਹੀ ਹੋਵੇ, ਸਾਰੀ ਕੋਠੀ ਮਾਖਿਓਂ ਛੱਤੇ ਵਾਂਗੂ ਗੂੰਜਦੀ ਸੀ। ਟੈਲੀਫ਼ੋਨ ਖੜਕਦੇ, ਨੌਕਰ ਚਾਕਰ ਸਫਾਈਆਂ ਕਰਦੇ, ਰਗੜਵੇਂ ਪੋਚੇ ਫਿਰਦੇ, ਕਪੜਿਆਂ ਦੇ ਢੇਰ ਧੁਪਦੇ, ਰਸੋਈ ਚੋਂ ਮਹਿਕਾਂ ਉਠਦੀਆਂ। ਅਤੇ ਇਹ ਸਾਰੀਆਂ ਗੱਲਾਂ ਸਿਠਾਣੀ ਮਹਿੰਦਰ ਕੌਰ ਦੀ ਹੋਂਦ ਦਾ ਅਹਿਸਾਸ ਕਰਵਾਂਦੀਆਂ।

ਮਹਿੰਦਰ ਕੌਰ ਦੇ ਪੰਜ ਭੌਤਕ ਚੋਲੇ ਨੂੰ ਛੱਡਣ ਤੋਂ ਬਾਅਦ ਕਿੰਨਾ ਕੁਛ ਬਦਲ ਗਿਆ ਹੈ। ਸੇਠ ਤਰਲੋਕ ਸਿੰਘ ਇਕੱਲੇ ਰਹਿ ਗਏ ਹਨ, ਵਿਦੇਸ਼ਾਂ ਵਿਚ ਖਿੱਲਰਿਆ ਪਰਵਾਰ ਬੇਸਹਾਰਾ ਤੇ ਬੇਪਿਆਰਾ ਹੋ ਗਿਆ ਹੈ, ਜਾਇਦਾਦਾਂ ਦਾ ਖੇਤਰ ਸੁੰਗੜ ਗਿਆ ਹੈ। ਰਿਸ਼ਤੇਦਾਰ ਤੇ ਸੱਜਣ ਮਿੱਤਰ ਖੁਸ਼ਕ ਹੋ ਗਏ ਹਨ, ਸਾਧ ਸੰਗਤ ਨੂੰ ਹੱਸ ਕੇ ਮਿਲਣ ਵਾਲੀ ਵਿਅਕਤੀ ਹੁਣ ਕੌਣ ਬਣੇ! ਅਤੇ ਸਤਿਗੁਰੂ ਜੀ ਦੇ ਸਨੇਹ ਵਿਚ ਵੀਣਾ ਵਾਂਗ ਗੂੰਜਦੀ ਮੀਰਾਂ ਹੁਣ ਕਿਥੋਂ ਆਵੇ !!

ਪਰ, ਸੇਠ ਤਰਲੋਕ ਸਿੰਘ ਹੁਰਾਂ ਨੂੰ ਦੂਜਾ ਹਾਰਟ ਅਟੈਕ ਹੀ, ਉਹਨਾਂ ਵਿਚ ਜਿਵੇਂ ਮਹਿੰਦਰ ਕੌਰ ਜੀ ਨੂੰ ਪਰਵੇਸ਼ ਕਰਵਾ ਗਿਆ। ੩ ਜੂਨ ਨੂੰ ੬ ਘੰਟੇ ਦਾ ਸਖਤ ਹਾਰਟ ਅਟੈਕ, ਮਰੀਜ਼ ਦੀ ਆਪਮੁਹਾਰੀ ਜ਼ਿਦ ਕਿ ਉਸ ਨੇ ਹਸਪਤਾਲ ਨਹੀਂ ਜਾਣਾ, ਅਤੇ ੭ਵੇਂ ਘੰਟੇ ਮੂਲ ਰਾਜ ਹਸਪਤਾਲ ਨਵੀਂ ਦਿੱਲੀ ਫ਼ੌਰੀ ਇਲਾਜ ਦਾ ਏਨਾ ਕਾਰਗਰ ਢੰਗ ਨਾਲ ਹੋ ਜਾਣਾ ਕਿ ਚਿਤਵਿਆ ਨਹੀਂ ਜਾ ਸਕਦਾ। ਤਰਲੋਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਆਇਆਂ, ਚਰਨਾਂ ਤੇ ਸਿਰ ਧਰ ਕੇ ਆਖਿਆ : ਸੱਚੇ ਪਾਤਸ਼ਾਹ, ਆਪ ਜੀ ਨੇ ਮੈਨੂੰ ਬਚਾਅ ਲਿਆ ਹੈ, ਨਹੀਂ ਤਾਂ, ਮੇਰੇ ਹਠ ਨੇ ਹੀ ਮੇਰੀ ਮੌਤ ਦਾ ਕਾਰਨ ਬਣ ਜਾਣਾ ਸੀ। ਹੈਰਾਨ ਹੁੰਦਾ ਹਾਂ ਕਿ ਏਨੀ ਜ਼ਿਦ ਕਿਥੋਂ ਆ ਗਈ ਕਿ ਮੈਂ ਹਸਪਤਾਲ ਜਾਣਾ ਹੀ ਨਹੀਂ। ਫੁੱਲ ਦੀ ਛਟੀ ਨਾ ਜਰਨ ਵਾਲੇ ਨੇ ਅੰਤਾਂ ਦੀ ਦਿਲੀ-ਪੀੜਾ ਜਾਰੀ ਅਤੇ ਫੇਰ ਮੈਂ ਬਚ ਵੀ ਗਿਆ। ਇਹ ਆਪ ਜੀ ਦੀ ਕਿਰਪਾ ਬਿਨਾਂ ਹੋਰ ਕੁਛ ਨਹੀਂ।

ਸਤਿਗੁਰੂ ਜੀ ਦੇ ਸੇਠ ਜੀ ਨੂੰ ਹਸਪਤਾਲ ਵਿਚ ਪ੍ਰਥਮ ਦਰਸ਼ਨਾਂ ਬਾਅਦ ਜਦ ਮੈਂ ਦੂਜੀ ਵਾਰ ਬਿਮਾਰ ਪੁਰਸੀ ਲਈ ਗਿਆ ਤਾਂ ਤਰਲੋਕ ਸਿੰਘ ਗੂੰਜ ਰਹੇ ਸਨ, ਗੜਕ ਰਹੇ ਸਨ : ਲਉ ਜੀ, ਕਵੀ ਜੀ, "ਹੰਸਾਂ ਦੇਖਿ ਤਰੰਦਿਆਂ ਬਗਾਂ ਭਿ ਆਇਆ ਚਾਉ। (ਗੁਰਬਾਣੀ) ਹੁਣ ਮੈਂ ਭੰਗ ਦੇ ਭਾੜੇ ਨਹੀਂ ਮਰਨਾ। ਕੁਛ ਕਰਨਾ ਹੈ। ਕਰਕੇ ਵਿਖਾਣਾ ਹੈ। ਸਤਿਗੁਰੂ ਜੀ ਨੂੰ ਅਰਜ ਕੀਤੀ ਹੈ, ਆਪ ਜੀ ਨਾਲ ਆਈਏ ਤੇ ਆਪ ਜੀ ਨਾਲ ਹੀ ਜਾਈਏ। ਹੁਣ ਮੇਰੇ ਲਈ ਸਭ ਅੱਛਾ ਹੋ ਜਾਏਗਾ।

ਪ੍ਰਤੀਤ ਹੋਇਆ ਸੇਠ ਜੀ ਬਦਲ ਗਏ ਹਨ। ਮਹਿੰਦਰ ਕੌਰ ਜੀਉ ਪਈ। ਸਤਿਗੁਰੂ ਉਤੇ ਡੋਰੀ ਅਤੇ ਜ਼ਿੰਦਗੀ ਵਿਚ ਵਿਸ਼ਵਾਸ ਬੀਬੀ ਜੀ ਦੇ ਦੋ ਮੁਖ ਗੁਣ ਸਨ, ਜਿਨ੍ਹਾਂ ਕਾਰਨ

ਲੰਮਾ ਚਿਰ ਸੰਤਾਨ ਹੀਨਤਾ ਦੀ ਅਵਸਥਾ ਵਿਚ ਰਹਿੰਦਿਆਂ ਕੰਮ-ਧੰਦੇ ਵਿਚ ਸੇਠ ਜੀ ਦਾ ਸਾਥ ਦਿਤਾ। ਸਾਧ ਸੰਗਤ ਅਤੇ ਸਤਿਗੁਰੂ ਜੀ ਦੀ ਸ਼ਰਧਾ-ਸਤਿਕਾਰ ਸਾਹਿਤ ਸੇਵਾ ਕੀਤੀ। ਅੰਤ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚੋਂ ੭ ਪੁਤਰ ਅਤੇ ਇਕ ਪੁੱਤਰੀ ਦਾਤ ਪ੍ਰਾਪਤ ਕਰ ਲਈ।

ਪੁੱਤਰੀ ਬਾਵੇ ਨਾਲ ਉਨ੍ਹਾਂ ਦਾ ਭਾਵੇਂ ਬਹੁਤ ਮੋਹ ਸੀ ਪਰ ਪੁੱਤਰਾਂ ਨਾਲ ਸੰਸਾਰ ਵਿਚ ਗੰਢ ਪੈਣ ਦੀ ਭਗਤੀ ਸੋਚਣੀ ਕਾਰਨ ਤਕੜਾ ਮਾਣ ਸੀ।

ਤਿੰਨ ਸਾਲ ਪਹਿਲਾਂ, ਪਹਿਲੀ ਸਤੰਬਰ ਨੂੰ ਅਮਰੀਕਾ ਵਿਚਲੇ ਆਪਣੇ ਪੁੱਤਰਾਂ ਵਿਚ ਮਮਤਾ ਵੰਡਦੀ, ਥਾਈਲੈਂਡ ਵਿਚਲੇ ਬੇਟਿਆਂ ਨੂੰ ਪੋਤਰੇ ਦੇ ਜਨਮ ਦਿਨ ਦੀਆਂ ਵਧਾਈਆਂ ਭੇਜਦੀ, ਇਸ ਜੀਵਨ ਵਿਚੋਂ ਅਚਾਨਕ ਅਤੇ ਅਛੋਪਲੇ ਨਿਕਲ ਗਈ। ਸੁਭਾਗ ਵੇਖੋ ਅਜੇ ੧੦ ਦਿਨ ਪਹਿਲਾਂ ਭਾਰਤ ਵਿਚਲੇ ਤਿੰਨ ਪੁੱਤਰਾਂ ਤੋਂ ਨਿੱਘੀ ਵਿਦਾਇਗੀ ਲੈ ਕੇ ਗਈ ਸੀ।

ਮਹਿੰਦਰ ਕੌਰ ਜੀ ਨੇ ਸਤਿਗੁਰੂ ਜੀ ਤੇ ਸਾਧ ਸੰਗਤ ਦੀ ਇੱਛਤ ਸੇਵਾ ਵਿਚੋਂ ਇਕ ਫਲ ਹੋਰ ਪ੍ਰਾਪਤ ਕੀਤਾ। ਉਹ ਸੀ ਪਤੀ ਦੇ ਹੱਥਾਂ ਵਿਚ ਦੁਨੀਆਂ ਤਿਆਗਣ ਦਾ। ਉਨ੍ਹਾਂ ਦੀਆਂ ਦਰਾਣੀਆਂ ਜਿਠਾਣੀਆਂ ਉਸ ਮਹਾਂ ਇਕਲਾਪੇ ਨੂੰ ਭੋਗ ਰਹੀਆਂ ਹਨ, ਜਿਸ ਵਿਚ ਜੀਵਨ ਸਾਥੀ ਇਸਤਰੀ ਤੋਂ ਪਹਿਲਾਂ ਵਿਛੜ ਜਾਂਦੇ ਹਨ। ਸੇਠ ਤਰਲੋਕ ਸਿੰਘ ਹੁਰਾਂ ਨਾਲ ਭਾਵੇਂ ਜ਼ਿਆਦਤੀ ਹੋਈ ਹੈ, ਪਰ ਮਹਿੰਦਰ ਕੌਰ ਜੀ ਆਪਣੀ ਗੱਲ ਪੁਗਾ ਗਏ ਹਨ।

ਮੇਰੀ ਸੁਪਤਨੀ ਅਜੇ ਵੀ ਅਨੇਕਾ ਵਾਰ ਯਾਦ ਕਰਦੀ ਹੈ: ਕਿਸ ਹੋਣਾ ਹੈ ਸਿਠਾਣੀ ਮਹਿੰਦਰ ਕੌਰ ਵਰਗਾ! ਧਨ ਪਦਾਰਥ, ਪ੍ਰਤਿਭਾ ਤੇ ਪ੍ਰਭੁਤਾ ਦੀ ਸਿਖਰ ਤੇ ਬੈਠਿਆਂ ਵੀ, ਜਦੋਂ ਮਿਲਣਾ ਪੈਰੀਂ ਹੱਥ ਲਾ ਕੇ ਸਤਿ ਸ੍ਰੀ ਅਕਾਲ ਕਰਨੀ ਮੇਰੇ ਸੰਕੋਚ ਦਾ ਉਤਰ ਇਹ ਹੁੰਦਾ: ਤੁਸੀਂ ਸਾਧ ਸੰਗਤ ਵਿਚ ਪਿਆਰੇ ਸਤਿਕਾਰੇ ਜਾਂਦੇ ਹੋ। ਅਸੀਂ ਤਾਂ ਤੁਹਾਡੇ ਚਰਨਾਂ ਦੀ ਧੂੜ ਵਰਗੇ ਵੀ ਨਹੀਂ। ਸਾਰਾ ਦਿਸਦਾ ਪੁੰਨ ਪਰਤਾਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਪਿਛੇ ਹੈ।

ਮੇਰੇ ਖਿਆਲ ਵਿਚ ਮਹਿੰਦਰ ਕੌਰ ਜੀ ਦੇ ਜਾਣ ਤੋਂ ਪਹਿਲਾਂ ਉਹਨਾਂ ਦੀ ਇਕੋ ਇਕ ਰੀਝ ਅਪੂਰਣ ਰਹੀ ਕਿ ਉਨ੍ਹਾਂ ਦੇ ਸੱਤ ਪੁਤਰਾਂ ਵਿਚੋਂ ਅਜੇ ਤਿੰਨਾਂ ਦੇ ਘਰ ਸੰਤਾਨ ਦੇ ਦੀਪਕ ਨਹੀਂ ਜਗੇ। ਅਤੇ ਮਰਨ ਲਗਿਆਂ ਵੀ ਚੰਗਾ ਇਹ ਹੋਇਆ ਕਿ ਉਸ ਘੜੀ ਕਿਸੇ ਵਿਗੋਚੇ ਦਾ ਚੇਤਾ ਨਹੀਂ ਸੀ, ਵਧਾਈਆਂ ਵਿਚ ਬਿਰਤੀ ਉਮਾਹ ਭਰੀ ਸੀ।

ਉਹੋ ਉਮਾਂਹ ਅਤੇ ਉਤਸ਼ਾਹ ਹੁਣ ਸੇਠ ਤਰਲੋਕ ਸਿੰਘ ਵਿਚ ਜਾਗ੍ਰਤ ਹੋ ਉਠਿਆ ਹੈ। ਪ੍ਰਤੀਤ ਹੁੰਦਾ ਹੈ ਸੇਠ ਜੀ ਦਾ ਅਗਲ਼ਾ ਸਮਾਂ, ਸਤਿਗੁਰੂ ਜੀ ਦੀ ਕਿਰਪਾ ਦੁਆਰਾ, ਮਹਿੰਦਰ ਕੌਰ ਜੀ ਦੇ ਅੰਤਰੀਵ ਸੰਗ ਸਾਥ ਵਿਚ ਬੀਤੇਗਾ।

ਨੋਟ: ਸ. ਭਗਤ ਸਿੰਘ ਜੀ ਜਲੰਧਰ ਦਾ ਧਨਵਾਦ ਹੈ ਜਿਨ੍ਹਾਂ ਪਿਛਲੇਰੇ ਸਾਲ ਮਹਿੰਦਰ ਕੌਰ ਜੀ ਬਾਰੇ ਪੜ੍ਹਕੇ ਉਨ੍ਹਾਂ ਨੂੰ "ਬੀਬੀ ਜੀ' ਸ਼ਬਦ ਨਾਲ ਹੀ ਸਨਮਾਨ ਯੋਗ ਸਮਝਿਆ। ਸਾਡੇ ਪ੍ਰਚਲਤ ਵਿਸ਼ੇਸ਼ਣ ਤਾਂ ਸੇਠਣੀ ਹੀ ਸੀ, ਪਰ ਭਗਤ ਸਿੰਘ ਜੀ ਨੇ ਸੇਠ ਤੋਂ ਸਿਠਾਣੀ ਸ਼ਬਦ ਦੀ ਸੁਧੀ ਦੀ ਵਿਆਖਿਆ ਸੁਹਣੀ ਕੀਤੀ। ×

---

—ਫਕੀਰ ਨੂੰ ਕਪੜੇ ਦੇ ਕੇ ਢੱਕਣ ਦਾ ਉਪਰਾਲਾ ਕਰ ਤਾਂ ਜੋ ਪਰਮਾਤਮਾ ਤੈਨੂੰ ਵੀ ਢੱਕੇ।

—ਦੁਰਭਾਗੇ ਫੱਕਰ ਨੂੰ ਆਪਣੇ ਦਰੋਂ ਨਾ ਨਸਾ, ਅਜੇਹਾ ਨਾ ਹੋਵੇ ਕਿ ਤੂੰ ਲੋਕਾਂ ਦੇ ਦਰਾਂ ਉਤੇ ਪਰਦੇਸੀਆਂ ਵਾਂਗ ਫਿਰੇਂ।

—ਵਡਾ ਪੁਰਸ਼ ਲੋੜਵੰਦ ਨਾਲ ਭਲਾਈ ਕਰਦਾ ਹੈ ਕਿਉਂਕਿ ਉਹ ਡਰਦਾ ਹੈ ਕਿ ਉਹ ਕਿਸੇ ਦੂਜੇ ਦਾ ਮੁਥਾਜ ਨਾ ਬਣੇ।

—ਟੁਟੇ ਹੋਏ ਦਿਲਾਂ ਵਾਲਿਆਂ ਦੇ ਹਾਲ ਉਤੇ ਨਜ਼ਰ ਰੱਖ, ਕਿ ਸ਼ਾਇਦ ਤੂੰ ਵੀ ਕਦੇ ਟੁੱਟੇ ਹੋਏ ਦਿਲ ਵਾਲਾ ਹੋਵੇਂ।

—ਦੀਨਾਂ ਦੇ ਦਿਲਾਂ ਨੂੰ ਪਰਸੰਨ ਕਰ, ਤੂੰ ਆਪਣੇ ਦੀਨਤਾ ਦੇ ਦਿਨਾਂ ਨੂੰ ਯਾਦ ਕਰ।

—ਜੇ ਤੂੰ ਚਾਹੁੰਦਾ ਹੈਂ ਕਿ ਦੂਜਿਆਂ ਦੇ ਦਰਾਂ ਉਤੇ ਭੀਖ ਨਾ ਮੰਗੇਂ ਤਾਂ ਧਨਵਾਦ ਵਜੋਂ, ਮੰਗਣ ਵਾਲਿਆਂ ਨੂੰ ਆਪਣੇ ਦਰੋਂ ਨਾ ਨਸਾ।

—੦—

—ਇਕ ਪੁਰਖ ਨੇ ਖੰਜਦ ਦੇ ਪ੍ਰਧਾਨ ਨੂੰ ਸੁਪਨੇ ਵਿਚ ਵੇਖਿਆ, ਜਿਸ ਨੇ ਯਤੀਮ ਦੇ ਪੈਰਾਂ ਵਿਚੋਂ ਕੰਡਾ ਕਢਿਆ ਸੀ।

—ਬਾਗਾਂ (ਸੁਰਗਾਂ) ਵਿਚ ਟਹਿਲਦਾ ਹੋਇਆ ਉਹ ਕਹਿ ਰਿਹਾ ਸੀ, ਕਿ ਇਕ ਕੰਡਾ ਕੱਢਣ ਦੇ ਬਦਲੇ ਮੇਰੇ ਉਤੇ ਕਿੰਨੇ ਫੁੱਲ ਖਿੜੇ ਹਨ, (ਕਿੰਨੀਆਂ ਕਿਰਪਾਵਾਂ ਹੋਈਆਂ ਹਨ)

—ਜਦ ਤੀਕ ਸੰਭਵ ਹੋਵੇ, ਤੂੰ ਕਿਰਪਾ ਤੋਂ ਖਾਲੀ ਨਾਂ ਰਹਿ ਕਿਉਂਕਿ ਜਦ ਤੂੰ ਕਿਰਪਾ ਕਰੇਂਗਾ ਤੇਰੇ ਉਤੇ ਵੀ ਕ੍ਰਿਪਾ ਹੋਵੇਗੀ।

—ਜਦ ਤੂੰ ਅਹਿਸਾਨ ਕਰੇਂ ਤਾਂ, ਘੁਮੰਡ ਨਾ ਕਰ ਕਿ ਮੈਂ ਸਰਦਾਰ ਹਾਂ ਅਤੇ ਦੂਜੇ ਨਿਰਬਲ ਹਨ।

—ਜੇਕਰ ਉਸ ਨੂੰ ਸਮੇਂ ਦੀ ਤਲਵਾਰ ਨੇ ਸਿੱਟ ਦਿੱਤਾ ਹੈ, ਸਮੇਂ ਦੀ ਤਲਵਾਰ ਹੁਣ ਵੀ ਸੂਤੀ ਹੋਈ ਹੈ।

—ਸ਼ੇਖ ਸਾਅਦੀ

**ਖ਼ ਬ ਰ ਨਾ ਮਾ**

# ਵਿਦਿਆਰਥਣ ਦੀ ਹਿੰਮਤ

ਦਿੱਲੀ ਯੂਨੀਵਰਸਿਟੀ ਨਾਲ ਸਬੰਧਤ ਇੰਦਰ ਪ੍ਰਸਥ ਕਾਲਜ ਦੀ ਇਕ ਵਿਦਿਆਰਥਣ ਮੋਨੀਸ਼ਾ ਵਰਮਾ ਨਾਲ ਦਿੱਲੀ ਟਰਾਂਸਪੋਰਟ ਕਾਰਪੋਰੇਸਨ (ਡੀ.ਟੀ.ਸੀ.) ਦੇ ਕੁਝ ਮੁਲਾਜ਼ਮਾਂ ਵੱਲੋਂ ਦੁਰਵਿਹਾਰ ਕਰਨ ਦੇ ਮਾਮਲੇ ਦਾ ਪਾਰਲੀਮੈਂਟ ਦੇ ਦੋਹਾਂ ਸਦਨਾਂ ਵਿਚ ਗੰਭੀਰ ਨੋਟਿਸ ਲਿਆ ਗਿਆ। ਮੋਨੀਸ਼ਾ ਨੂੰ ਚਲਦੀ ਬੱਸ ਵਿਚੋਂ ਛਾਲ ਮਾਰ ਕੇ ਆਪਣੇ ਆਪ ਨੂੰ ਬਚਾਉਣਾ ਪਿਆ। ਮੈਂਬਰਾਂ ਨੇ ਮੰਗ ਕੀਤੀ ਕਿ ਮੋਨੀਸ਼ਾ ਨੂੰ ਗੁੰਮਰਾਹ ਕਰਕੇ ਬੱਸ ਵਿਚ ਚੜ੍ਹਾਇਆ ਅਤੇ ਫਿਰ ਉਸ ਨਾਲ ਦੁਰਵਿਹਾਰ ਕਰਨ ਲੱਗ ਪਏ।

ਸਪੀਕਰ ਸ੍ਰੀ ਬਲਰਾਮ ਜਾਖੜ ਨੇ ਕਿਹਾ, 'ਸਾਨੂੰ ਇਸ ਦਾ ਗੰਭੀਰ ਨੋਟਿਸ ਲੈਣਾ ਚਾਹੀਦਾ ਹੈ।' ਉਨ੍ਹਾਂ ਕਿਹਾ ਕਿ ਉਹ ਇਹ ਨਿਸਚਤ ਕਰਨਗੇ ਕਿ ਇਸ ਮਾਮਲੇ ਤੇ ਕਿਸ ਢੰਗ ਨਾਲ ਵਿਚਾਰ ਹੋ ਸਕਦੀ ਹੈ।

ਰਾਜ ਸਭਾ ਵਿਚ ਹੁਕਮਰਾਨ ਅਤੇ ਵਿਰੋਧੀ ਪਾਰਟੀਆਂ ਦੇ ਮੈਂਬਰਾਂ ਨੇ ਲੜਕੀ ਮੋਨੀਸ਼ਾ ਦੀ ਬਹਾਦਰੀ ਦੀ ਪ੍ਰਸ਼ੰਸਾ ਕੀਤੀ ਜਿਸ ਨੇ ਆਪਣੇ ਆਪ ਨੂੰ ਉਕਤ ਮੁਲਾਜ਼ਮਾਂ ਦੇ ਪੰਜੇ 'ਚੋਂ ਛੁੜਾ ਲਿਆ ਤੇ ਫਿਰ ਚਲਦੀ ਬੱਸ 'ਚੋਂ ਛਾਲ ਮਾਰ ਦਿੱਤੀ। ਰਾਜ ਸਭਾ ਵਿਚ ਵੀ ਮੈਂਬਰਾਂ ਨੇ ਮੰਗ ਕੀਤੀ ਕਿ ਡੀ.ਟੀ.ਸੀ. ਦੇ ਦੋਸ਼ੀ ਮੁਲਾਜ਼ਮਾਂ ਨੂੰ ਕਰੜੀ ਸਜ਼ਾ ਦਿੱਤੀ ਜਾਵੇ।

ਇਹ ਘਟਨਾ ੧੧ ਅਗਸਤ ਦੀ ਹੈ। ਮੋਨੀਸ਼ਾ ਆਪਣੇ ਕਾਲਜ ਦੇ ਪ੍ਰਿੰਸੀਪਲ ਦਾ ਇਕ ਪੱਤਰ ਲੈ ਕੇ ਸਾਬਕ ਕ੍ਰਿਕਟ ਕਪਤਾਨ ਬਿਸ਼ਨ ਸਿੰਘ ਬੇਦੀ ਦੇ ਘਰ ਗਈ ਸੀ ਕਿ ਉਹ ਉਨ੍ਹਾਂ ਦੇ ਕਾਲਜ ਵਿਚ ਹੋਣ ਵਾਲੇ ਆਜ਼ਾਦੀ ਦਿਵਸ ਸਬੰਧੀ ਸਮਾਗਮ ਦੀ ਪ੍ਰਧਾਨਗੀ ਕਰਨ। ਜਦੋਂ ਉਹ ਅਲੀਪੁਰ ਰੋਡ ਸਥਿਤ ਇੰਦਰਪ੍ਰਸਥ ਕਾਲਜ਼ ਵਾਪਸ ਜਾਣ ਲਈ ਸੜਕ ਤੇ ਖੜ੍ਹੀ ਸੀ ਤਾਂ ਉਸ ਨੇ ਇਕ ਲਗਪਗ ਖਾਲੀ ਆ ਰਹੀ ਡੀ.ਟੀ.ਸੀ. ਦੀ ਬੱਸ ਨੂੰ ਰੋਕ ਕੇ ਪੁਛਿਆ ਕਿ ਕੀ ਇਹ ਬੱਸ ਕਾਲਜ ਵੱਲ ਜਾਏਗੀ। ਡਰਾਈਵਰ ਤੇ ਕੰਡਕਟਰ ਦੇ ਹਾਂ ਵਿਚ ਜੁਆਬ ਦੇਣ ਤੇ ਉਹ ਬੱਸ ਵਿਚ ਸਵਾਰ ਹੋ ਗਈ। ਬੱਸ ਵਿਚ ਡਰਾਈਵਰ ਤੇ ਕੰਡਕਟਰ ਸਮੇਤ ਡੀ.ਟੀ.ਸੀ. ਦੇ ਚਾਰ ਹੋਰ ਮੁਲਾਜ਼ਮ ਸਨ ਜਿਨ੍ਹਾਂ ਨੇ ਮੋਨੀਸ਼ਾ ਨਾਲ ਛੇੜਖਾਨੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ ਰੌਲਾ ਪਾਉਣਾ ਚਾਹਿਆ ਪਰ ਮੁਲਾਜ਼ਮਾਂ ਨੇ ਉਸ ਨੂੰ ਪਕੜ ਲਿਆ! ਮੁਲਾਜ਼ਮਾਂ ਨੂੰ ਸ਼ਾਇਦ ਇਹ ਨਹੀਂ ਸੀ ਪਤਾ ਕਿ ਇਹ ਕੁੜੀ ਉੱਘੀ ਖਿਡਾਰਨ ਹੈ। ਮੋਨੀਸ਼ਾ ਨੇ ਕਿਸੇ ਤਰ੍ਹਾਂ ਆਪਣੇ ਆਪ ਨੂੰ ਛੁਡਾ ਲਿਆ ਤੇ ਚਲਦੀ ਬੱਸ ਵਿਚੋਂ ਛਾਲ ਮਾਰ ਦਿੱਤੀ ਜਿਸ ਕਾਰਨ ਉਸ ਦੇ ਕਾਫੀ ਚੋਟਾਂ ਆਈਆਂ। ਇਸ ਪਿੱਛੋਂ ਇਕ ਥਰੀਵੀਲਰ ਵਾਲੇ ਨੇ ਉਸਨੂੰ ਕਾਲਜ ਪੁਚਾਇਆ। ਕਾਲਜ ਪੁੱਜਣ ਤੇ ਉਸ ਨੇ ਦੱਸਿਆ ਕਿ ਉਹ ਚਲਦੀ ਬੱਸ ਵਿਚੋਂ ਡਿੱਗ ਪਈ ਸੀ ਇਸ ਕਰਕੇ ਉਸ ਦੇ ਸੱਟਾਂ ਲੱਗੀਆਂ ਹਨ। ਸੰਭਾਵੀ 'ਫਰੈਕਚਰਜ਼' ਦੀ ਜਾਂਚ ਲਈ ਉਸ ਨੂੰ ਸੇਂਟ ਸਟੀਫਨ ਹਸਪਤਾਲ ਲਿਜਾਇਆ ਗਿਆ। ਡਾਕਟਰਾਂ ਨੇ ਦੱਸਿਆ ਕਿ ਸੱਜੇ ਗਿੱਟੇ ਅਤੇ ਪੈਰ ਤੋਂ ਬਿਨਾਂ ਜਿਹੜੇ ਸੱਟ ਲੱਗਣ ਕਾਰਨ ਬੁਰੀ ਤਰ੍ਹਾਂ ਸੁੱਜੇ ਹੋਏ ਸਨ ਇਸ ਬਹਾਦਰ ਕੁੜੀ ਦੇ ਕਿਤੇ ਝਰੀਟ ਵੀ ਨਹੀਂ ਸੀ ਆਈ। ਮੋਨੀਸ਼ਾ ਵਰਮਾ ਦਿੱਲੀ ਰਾਜ ਦੀ ਹਾਕੀ ਖਿਡਾਰਨ ਹੈ, ਉਹ ਇੰਦਰਪ੍ਰਸਥ ਕਾਲਜ ਦੀ ਟੈਨਿਸ ਅਤੇ ਕ੍ਰਿਕਟ ਕਪਤਾਨ ਹੈ। ਉਹ ਕਾਲਜ ਵੱਲੋਂ ਹੈਂਡਬਾਲ ਅਤੇ ਥਰੋਬਾਲ ਵੀ ਖੇਡਦੀ ਹੈ। ਉਸ ਦੀ ਮਾਤਾ ਪੰਜਾਬੀ ਯੂਨੀਵਰਸਿਟੀ ਦੀ ਉੱਘੀ ਖਿਡਾਰਨ ਹੁੰਦੀ ਸੀ ਅਤੇ ਪਿਤਾ ਵੀ ਸਮੁੰਦਰੀ ਸੈਨਾ ਵਿਚ ਖਿਡਾਰੀ ਹੈ। ਮੋਨੀਸ਼ਾ ਇੰਦਰਪ੍ਰਸਥ ਕਾਲਜ ਵਿਚ ਐਮ.ਏ. ਅੰਗਰੇਜ਼ੀ ਦੀ ਦੂਜੇ ਸਾਲ ਦੀ ਵਿਦਿਆਰਥਣ ਹੈ।

ਇਸ ਘਟਨਾ ਸਬੰਧੀ ੧੩ ਅਗਸਤ ਨੂੰ ਸਿਵਲ ਲਾਈਨਜ਼ ਪੁਲਿਸ ਥਾਣੇ ਵਿਚ ਐਫ.ਆਈ.ਆਰ. ਦਰਜ ਕੀਤੀ ਗਈ। ਘਟਨਾ ਤੋਂ ਤਿੰਨ ਚਾਰ ਦਿਨ ਬਾਅਦ ਵੀ ਮੋਨੀਸ਼ਾ ਆਪਣੇ ਘਰ ਵਿਚ ਡਰੀ-ਡਰੀ ਤੇ ਸਹਿਮੀ ਬੈਠੀ ਸੀ। ਉਸ ਦੇ ਮਾਪਿਆਂ ਨੇ ਦੱਸਿਆ ਕਿ ਉਹ ਕੋਸ਼ਿਸ਼ ਕਰ ਰਹੇ ਹਨ ਕਿ ਉਨ੍ਹਾਂ ਦੀ ਧੀ ਉਕਤ ਘਟਨਾ ਨੂੰ ਭੁਲ ਜਾਵੇ। ਮੋਨੀਸ਼ਾ ਦੀ ਮਾਤਾ ਨੇ ਕਿਹਾ 'ਪਰ ਉਸ ਨੇ ਬੜੀ ਬਹਾਦਰੀ ਦਿਖਾਈ।'

ਇਸ ਘਟਨਾ ਸੰਬੰਧੀ ਡੀ.ਟੀ.ਸੀ. ਦੇ ਦੋ ਕਰਮਚਾਰੀ ਗ੍ਰਿਫਤਾਰ ਕੀਤੇ ਗਏ ਹਨ। ਕੰਡਕਟਰ ਰੋਹਤਾਸ ਸਿਹੁੰ ਅਤੇ ਡਰਾਈਵਰ ਜੈ ਚੰਦ। ਬਾਕੀ ਪੰਜਾਂ ਦੀ ਭਾਲ ਹੈ। ਕੰਡਕਟਰ ਨੇ ਆਪਣਾ ਦੋਸ਼ ਮੰਨ ਲਿਆ ਹੈ ਪਰ ਡਰਾਈਵਰ ਦਾ ਕਥਨ ਸੀ ਕਿ ਉਹ ਨਿਰਦੋਸ਼ ਹੈ। ਜਦੋਂ ਅਖਬਾਰਾਂ ਅਤੇ ਪਾਰਲੀਮੈਂਟ ਵਿਚ ਇਸ ਮਾਮਲੇ ਤੇ ਰੌਲਾ ਪਿਆ ਤਾਂ ਦਿੱਲੀ ਪੁਲੀਸ ਦੀ ਕਰਾਈਮ ਬਰਾਂਚ ਹਰਕਤ ਵਿਚ ਆਈ। ਉਧਰ ਡੀ.ਟੀ.ਸੀ. ਦੇ ਚੇਅਰਮੈਨ ਨੇ ਹਦਾਇਤ ਕੀਤੀ ਕਿ ਜੇ ਸ਼ਾਮ ਤਕ ਦੋਸ਼ੀ ਨਾ

ਪਕੜੇ ਗਏ ਅਤੇ ਕਰਾਈਮ ਬਰਾਂਚ ਨੇ ਦੋਸ਼ੀਆਂ ਦਾ ਪਤਾ ਲਾ ਲਿਆ ਤਾਂ ਸਬੰਧਤ ਡੀਪੂਆਂ ਦੇ ਮੈਨੇਜਰਾਂ ਨੂੰ ਮੁਅਤਲ ਕਰ ਦਿਤਾ ਜਾਵੇਗਾ। ਇਹ ਧਮਕੀ ਕੰਮ ਕਰ ਗਈ ਅਤੇ ਰੋਹਤਾਸ ਸਿੰਹੁ ਨੇ ਦੋਸ਼ ਮੰਨ ਲਿਆ।

ਯਾਦ ਰਹੇ ਕਿ ਦਿੱਲੀ ਵਿਚ ਬੱਸਾਂ ਵਿਚ ਲੜਕੀਆਂ ਨਾਲ ਦੁਰਸਲੂਕ ਦੀਆਂ ਵਾਰਦਾਤਾਂ ਹੁੰਦੀਆਂ ਰਹੀਆਂ ਹਨ ਅਤੇ ਕੁਝ ਸਾਲ ਪਹਿਲਾਂ ਇਕ ਔਰਤ ਨੇ ਇਸੇ ਕਾਰਨ ਚਲਦੀ ਬੱਸ ਵਿਚੋਂ ਛਾਲ ਮਾਰੀ ਸੀ ਜਿਸ ਕਾਰਨ ਉਸ ਦੀ ਮੌਤ ਹੋ ਗਈ ਸੀ।

## ਦਿੱਲੀ ਦੰਗਿਆਂ ਦੇ ੧੦ ਕੇਸਾਂ 'ਚ ਸਜ਼ਾ

ਨਵੀਂ ਦਿੱਲੀ—ਨਵੰਬਰ ੧੯੮੪ ਵਿਚ ਹੋਏ ਦਿਲੀ ਦੰਗਿਆਂ ਦੀ ਜਾਂਚ ਕਰਨ ਵਾਲੇ ਰੰਗਾ ਨਾਥ ਮਿਸ਼ਰਾ ਕਮਿਸ਼ਨ ਦੀਆ ਸਿਫਾਰਸ਼ਾਂ ਤੇ ਅਮਲ ਵਜੋਂ ਕਾਇਮ ਕੀਤੀ ਕਮੇਟੀ ਦੀ ਰਿਪੋਰਟ ਅਨੁਸਾਰ ਇਹਨਾਂ ਦੰਗਿਆਂ ਵਿਚ ੨੭੩੩ ਸਿੱਖ ਮਾਰੇ ਗਏ ਸਨ। ਰਾਜ ਸਭਾ ਵਿਚ ਗ੍ਰਹਿ ਰਾਜ ਮੰਤਰੀ ਸ੍ਰੀ ਸੰਤੋਸ਼ ਮੋਹਨ ਦੇਵ ਨੇ ਇਕ ਲਿਖਤੀ ਉਤਰ ਵਿਚ ਦਸਿਆ ਕਿ ੨੨੫ ਕੇਸ ੧ ਅਗਸਤ ੧੯੮੮ ਤਕ ਅਦਾਲਤਾਂ ਵਿਚ ਸਨ ਜਿਹਨਾਂ ਵਿਚੋਂ ੧੦ ਮਾਮਲਿਆਂ ਵਿਚ ਸਜ਼ਾ ਦਿੱਤੀ ਗਈ ਅਤੇ ੫੧ ਕੇਸਾਂ ਵਿਚ ਦੋਸ਼ੀ ਬਰੀ ਕੀਤੇ ਗਏ।

## ੧੧ ਕਰੋੜ ਦਾ ਸੋਨਾ ਬਰਾਮਦ

ਬੰਬਈ—ਰੈਵੀਨਿਊ ਇੰਟੈਲੀਜੈਂਸ ਅਤੇ ਪਛਮੀ ਕੋਸਟ ਗਾਰਡਾਂ ਨੇ ਬੀਤੇ ਦਿਨੀਂ ਡੁਬਈ ਤੋਂ ਆ ਰਹੇ ਇਕ ਅਰਬ ਦੇ ਸਮੁੰਦਰੀ ਜਹਾਜ਼ ਚੋਂ ੩੫੭.੮੪੫ ਕਿਲੋ ਸੋਨਾ ਬਰਾਮਦ ਕੀਤਾ ਹੈ ਜਿਸ ਦੀ ਕੀਮਤ ੧੧.੩੫ ਕਰੋੜ ਰੁਪੈ ਬਣਦੀ ਹੈ।

ਰੈਵੀਨਿਊ ਇੰਟੈਲੀਜੈਂਸ ਦੇ ਜਾਇੰਟ ਡਾਇਰੈਕਟਰ ਜੀ. ਐਮ. ਥੰਮੀ ਨੇ ਦਸਿਆ ਕਿ ਪਿਛਲੇ ੨੨ ਸਾਲਾਂ ਦੌਰਾਨ ਇਹ ਸਭ ਤੋਂ ਵਡੀ ਮਾਤਰਾ ਵਿਚ ਫੜਿਆ ਗਿਆ ਸੋਨਾ ਹੈ।

ਉਹਨਾਂ ਦਸਿਆ ਕਿ ਵਿਸ਼ੇਸ਼ ਸੂਚਨਾ ਮਿਲਣ ਤੇ ਕੋਸਟ ਗਾਰਡ ਦੇ ਜਹਾਜ਼ 'ਇੰਜਣ ਵਰੁਨ' ਨੇ ਅਰਬੀ ਸਮੁੰਦਰੀ ਜਹਾਜ਼ ਨੂੰ ਰੋਕ ਲਿਆ ਤੇ ਇਸ ਦੇ ਸਾਰੇ ੮ ਅਮਲਾ ਮੈਂਬਰ ਜੋ ਕਿ ਪਾਕਿਸਤਾਨੀ ਸਨ ਨੂੰ ਗ੍ਰਿਫਤਾਰ ਕਰ ਲਿਆ ਅਤੇ ਜਹਾਜ਼ ਦੀ ਤਲਾਸ਼ੀ ਦੌਰਾਨ ਇਸ ਚੋਂ ੩੫੭,੮੪੫ ਕਿਲੋ ਸੋਨਾ ਬਰਾਮਦ ਕੀਤਾ ਗਿਆ।

## ਸ਼ਰਾਬ ਨਾਲ ੨੩ ਮੌਤਾਂ

ਬੰਬਈ—ਜ਼ਹਿਰੀਲੀ ਸ਼ਰਾਬ ਪੀਣ ਨਾਲ ਦੁਖਾਂਤ ਵਿਚ ਮੌਤਾਂ ਦੀ ਗਿਣਤੀ ੨੩ ਹੋ ਗਈ ਹੈ। ਕੇ. ਈ. ਐਮ. ਹਸਪਤਾਲ ਦੇ ਡੀਨ ਡਾ: ਜੇ. ਡੀ. ਪਾਰੂਲੇਕਾਰ ਨੇ ਦਸਿਆ ਕਿ ੧੪ ਬੰਦੇ ਹਸਪਤਾਲ ਵਿਚ ਦਮ ਤੋੜ ਗਏ ਜਦੋਂ ਕਿ ੭ ਦੀ ਮੌਤ ਹਸਪਤਾਲ ਲਿਜਾਂਦੇ ਸਮੇਂ ਰਸਤੇ ਵਿਚ ਹੋਈ ਤੇ ਦੋ ਵਿਅਕਤੀ ਘਰ ਵਿਚ ਮਰ ਗਏ।

ਉਨ੍ਹਾਂ ਦਸਿਆ ਕਿ ਹਸਪਤਾਲ ਵਿਚ ੨੦ ਵਿਅਕਤੀ ਦਾਖਲ ਕੀਤੇ ਗਏ ਜਿਨ੍ਹਾਂ ਵਿਚੋਂ ੧੦ ਦੀ ਹਾਲਤ ਨਾਜ਼ੁਕ ਹੈ। ਅਜੇ ਤਕ ਇਹ ਪਤਾ ਨਹੀਂ ਲਗ ਸਕਿਆ ਕਿ ਇਹ ਸ਼ਰਾਬ ਕਿਥੋਂ ਲਿਆਂਦੀ ਗਈ ਸੀ।

## ਰਾਕਟਾਂ ਨਾਲ ਹਮਲੇ

ਪਿਛਲੇ ਦਿਨੀਂ ਅਫਗਾਨਸਤਾਨ ਵਿਚ ਮੁਜ਼ਾਹਦੀਨ ਗੁਰੀਲਿਆਂ ਦੁਆਰਾ ਰਾਕਟਾਂ ਨਾਲ ਕੀਤੇ ਗਏ ਹਮਲਿਆਂ ਵਿਚ ਘਟੋ ਘਟ ੧੧ ਵਿਅਕਤੀ ਮਾਰੇ ਗਏ ਅਤੇ ੧੭ ਹੋਰ ਫੱਟੜ ਹੋ ਗਏ। ਇਸ ਸਮੇਂ ਅਫਗਾਨ ਖਬਰ ਏਜੰਸੀ 'ਬਖਤਾਰ' ਨੇ ਕਿਹਾ ਹੈ ਕਿ ਕੁੰਦਜ਼ ਵਿਚ ਹਮਲਾ ਕਰਨ ਵਾਲੇ ੧੦੦ ਅੱਤਵਾਦੀਆਂ ਦਾ ਸਫਾਇਆ ਕਰ ਦਿੱਤਾ ਗਿਆ ਹੈ।

## ਰੂਸੀ ਫੌਜਾਂ ਦੀ ਵਾਪਸੀ ਰੁਕੀ ?

ਮਾਸਕੋ—ਖਬਰ ਏਜੰਸੀ ਤਾਸ ਅਨੁਸਾਰ ਅਫਗਾਨਿ-ਸਤਾਨ ਵਿਚ ਗੁਰੀਲਿਆਂ ਦੀਆਂ ਸਰਗਰਮੀਆਂ ਵਧਣ ਕਾਰਨ ਰੂਸੀ ਫੌਜਾਂ ਨੂੰ ਕੱਢਣ ਦਾ ਕੰਮ ਨਵੰਬਰ ਤੋਂ ਬੰਦ ਕਰ ਦਿਤਾ ਗਿਆ ਹੈ। ਪਿਛਲੇ ਦਿਨਾਂ ਅੰਦਰ ਕਾਬਲ ਵਿਚ ਮੁਸਲਿਮ ਗੁਰੀਲਿਆਂ ਵਲੋਂ ੧੦ ਰਾਕਟਾਂ ਨਾਲ ਕੀਤੇ ਗਏ ਹਮਲੇ ਜਿਸ ਵਿਚ ੫ ਬੰਦੇ ਹਲਾਕ ਅਤੇ ੧੧ ਫੱਟੜ ਹੋਏ ਸਨ, ਕਾਰਨ ਗੁਰੀਲਿਆਂ ਤੇ ਅਫਗਾਨ ਸਰਕਾਰ ਵਿਚਾਲੇ ਲੜਾਈ ਤੇਜ਼ ਹੋ ਗਈ। ਕਾਬਲ ਦੇ ਪੂਰਬ ਵੱਲ ਜਲਾਲਾਬਾਦ ਵਿਖੇ ਜਿਥੇ ਰੂਸੀ ਫੌਜਾਂ ਰੁਕੀਆਂ ਹੋਈਆਂ ਹਨ, ਸੋਮਵਾਰ ੪੨ ਰਾਕਟ ਸੁਟੇ ਗਏ। ੧੫ ਮਈ ਤੋਂ ਹੁਣ ਤਕ ਰੂਸ ੧੧੦੦੦੦ ਵਿਚੋਂ ਅੱਧੀਆਂ ਫੌਜਾਂ ਕੱਢ ਚੁਕਾ ਹੈ।

## ਕੰਪਲੈਕਸ 'ਚੋਂ ੩੦ ਲਾਸ਼ਾਂ ਮਿਲੀਆਂ

ਦਰਬਾਰ ਸਾਹਿਬ ਕੰਪਲੈਕਸ ਵਿਚ ਬਲੈਕ ਥੰਡਰ ਓਪਰੇਸ਼ਨ ਪਿਛੋਂ ਮਲਬੇ ਵਿਚੋਂ ੧੯ ਜੁਲਾਈ ਤਕ ੩੦ ਲਾਸ਼ਾਂ ਮਿਲੀਆਂ ਸਨ। ਇਹ ਜਾਣਕਾਰੀ ਗ੍ਰਹਿ ਰਾਜ ਮੰਤਰੀ ਪੀ. ਚਿੰਦਮਬਰਮ ਨੇ ਲੋਕ ਸਭਾ ਵਿਚ ਦਿਤੀ।

## ਡਿਸਾਈ ਨੂੰ 'ਨਿਸ਼ਾਨੇ ਪਾਕਿਸਤਾਨ' ਐਵਾਰਡ

ਪਾਕਿਸਤਾਨ ਦੇ ਸਦਰ ਜ਼ਿਆ ਉਲ ਹੱਕ ਨੇ ਪਾਕਿਸਤਾਨ ਦੇ ਆਜ਼ਾਦੀ ਦਿਵਸ ਤੇ ਪਾਕਿਸਤਾਨ ਦਾ ਸਭ ਤੋਂ ਵਡਾ ਐਵਾਰਡ 'ਨਿਸ਼ਾਨੇ ਪਾਕਿਸਤਾਨ' ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਮੁਰਾਰਜੀ ਡੇਸਾਈ ਨੂੰ ਦੇਣ ਦਾ ਐਲਾਨ ਕੀਤਾ ਹੈ। ਇਹ ਐਵਾਰਡ ਭਾਰਤ ਦੇ ਭਾਰਤ ਰਤਨ ਵਾਂਗ ਉਸ ਦੇਸ਼ ਦਾ ਸਭ ਤੋਂ ਉੱਚਾ ਸਨਮਾਨ ਹੈ। ਭਾਰਤ ਵਲੋਂ 'ਭਾਰਤ ਰਤਨ' ਦਾ ਸਨਮਾਨ ਸਰਹਦੀ ਗਾਂਧੀ ਖਾਨ ਅਬਦੁਲ ਗ਼ਫਾਰ ਖਾਂ ਨੂੰ ਦਿਤਾ ਜਾ ਚੁਕਾ ਹੈ। ਸ੍ਰੀ ਗ਼ਫਾਰ ਖਾਂ ਕਿਉਂਕਿ ਪਾਕਿਸਤਾਨੀ ਸ਼ਹਿਰੀ ਸਨ ਇਸ ਵਾਸਤੇ ਜ਼ਿਆ ਵਲੋਂ ਐਲਾਨੇ ਨਿਸ਼ਾਨੇ ਪਾਕਿਸਤਾਨ ਐਵਾਰਡ ਨੂੰ ਉਸ ਦੇ ਪ੍ਰਤੀਕਰਮ ਵਜੋਂ ਲਿਆ ਜਾ ਰਿਹਾ ਹੈ। ਜਨਰਲ ਜ਼ਿਆ ਦੇ ਇਸ ਐਲਾਨ ਨਾਲ ਵਾਦ-ਵਿਵਾਦ ਛਿੜ ਗਿਆ ਹੈ। ਜਨਤਾ ਪਾਰਟੀ ਦੇ ਇਕ ਜਨਰਲ ਸਕਤਰ ਸ੍ਰੀ ਰਾਮ ਵਿਕਾਸ ਪਾਸਵਾਨ ਨੇ ਇਸ ਐਲਾਨ ਦਾ ਸੁਵਾਗਤ ਕੀਤਾ ਹੈ। ਉਸ ਨੇ ਕਿਹਾ ਹੈ ਕਿ ਸਾਬਕਾ ਪ੍ਰਧਾਨ ਮੰਤਰੀ ਨੂੰ ਇਹ ਸਨਮਾਨ ਦਿਤਾ ਜਾਣਾ ਇਸ ਗਲ ਦਾ ਸੂਚਕ ਹੈ ਕਿ ਜਨਤਾ ਪਾਰਟੀ ਦੀ ਸਰਕਾਰ ਅਮਨ ਅਤੇ ਗਵਾਂਢੀ ਦੇਸ਼ਾਂ ਨਾਲ ਦੋਸਤੀ ਵਿਚ ਕਿੰਨੀ ਸਫਲ ਰਹੀ ਸੀ। ਉਸ ਨੇ ਕਿਹਾ ਕਿ ਕਾਂਗਰਸ ਰਾਜ ਵਿਚ ਦੋਸਤੀ ਦੀ ਪਾਲਸੀ ਉਲਟ ਹੋ ਗਈ। ਇਸ ਦੇ ਉਲਟ ਸਰਬ ਹਿੰਦ ਕਾਂਗਰਸ (ਆਈ) ਦਾ ਵਿਚਾਰ ਹੈ ਕਿ ਸ੍ਰੀ ਮੁਰਾਰਜੀ ਡਿਸਾਈ ਵਲੋਂ ਪਾਕਿਸਤਾਨ ਦਾ ਸਭ ਤੋਂ ਉੱਤਮ ਸਿਵਲ ਐਵਾਰਡ 'ਨਿਸ਼ਾਨੇ ਪਾਕਿਸਤਾਨ' ਪ੍ਰਵਾਨ ਕਰਨਾ ਅਸੰਵਿਧਾਨਕ ਹੈ ਕਿਉਂਕਿ ਇਹ ਸੰਵਿਧਾਨ ਦੇ ਆਰ-ਟੀਕਲ ੧੮(੨) ਦੀ ਉਲੰਘਣਾ ਹੈ। ਇਸ ਆਰਟੀਕਲ 'ਚ ਕਿਹਾ ਗਿਆ ਹੈ ਕਿ ਕੋਈ ਭਾਰਤੀ ਨਾਗਰਿਕ ਕਿਸੇ ਬਦੇਸ਼ੀ ਸਰਕਾਰ ਵਲੋਂ ਕੋਈ ਖਿਤਾਬ ਪ੍ਰਾਪਤ ਨਹੀਂ ਕਰੇਗਾ। ਇੰਕਾ ਦੇ ਜਨਰਲ ਸਕੱਤਰ ਸ੍ਰੀ ਆਰ. ਐਲ. ਭਾਟੀਆ ਐਮ. ਪੀ. ਨੇ ਇਕ ਪ੍ਰੈਸ ਕਾਨਫਰੰਸ ਵਿਚ ਕਿਹਾ ਕਿ ਸ੍ਰੀ ਡਿਸਾਈ ਨੂੰ ਜਨਰਲ ਜ਼ਿਆ ਵਲੋਂ ਦਿਤਾ ਇਹ ਐਵਾਰਡ ਉਸੇ ਅਪਮਾਨ ਨਾਲ ਠੁਕਰਾ ਦੇਣਾ ਚਾਹੀਦਾ ਹੈ ਜਿਸ ਦੇ ਇਹ ਯੋਗ ਹੈ। ਉਹਨਾਂ ਕਿਹਾ ਕਿ ਪਾਕਿਸਤਾਨ ਪੰਜਾਬ ਵਿਚਲੇ ਦਹਿਸ਼ਤ-ਗਰਦਾਂ ਦੀ ਸਹਾਇਤਾ ਲਗਾਤਾਰ ਕਰ ਰਿਹਾ ਹੈ ਤੇ ਭਾਰਤ ਵਿਰੋਧੀ ਸਰਗਰਮੀਆਂ ਵਿਚ ਸ਼ਾਮਲ ਹੈ। ਜਨਰਲ ਜ਼ਿਆ ਨੇ ਇਹ ਐਲਾਨ ਕਰਕੇ ਭਾਰਤ ਦੇ ਘਰੇਲੂ ਮਾਮਲਿਆਂ ਵਿਚ ਦਖਲ-ਅੰਦਾਜ਼ੀ ਕੀਤੀ ਹੈ। ਉਹਨਾਂ ਕਿਹਾ ਕਿ ਕੋਈ ਵੀ ਸਵੈ-ਸਨਮਾਨ ਵਾਲਾ ਵਿਅਕਤੀ ਜਨਰਲ ਜ਼ਿਆ ਵਰਗੇ ਇਨਸਾਨ ਤੋਂ ਅਜਿਹਾ ਸੰਦੇਹਪੂਰਨ ਸਨਮਾਨ ਨਹੀਂ ਪ੍ਰਾਪਤ ਕਰ ਸਕਦਾ ਜਿਸ ਦਾ ਉਦੇਸ਼ ਹੀ ਭਾਰਤ ਨਾਲ ਦੁਸ਼ਮਣੀ ਦਾ ਹੈ।

## 'ਬਲੈਕ ਥੰਡਰ' ਸਮੇਂ ਫੜੇ ੫੦ ਹੋਰ ਰਿਲੀਜ਼ ਹੋਣਗੇ

ਬਟਾਲਾ—ਪੰਜਾਬ ਪੁਲਸ ਦੇ ਬਾਰਡਰ ਰੇਂਜ ਦੇ ਇੰਸਪੈਕਟਰ ਜੈਨਰਲ ਲਾਲ ਨੇ ਏਥੇ ਦਸਿਆ ਕਿ ਸਰਕਾਰ ਨੇ ਦੋ ਮਹੀਨੇ ਪਹਿਲਾਂ ਅੰਮ੍ਰਿਤਸਰ ਵਿਚ ਓਪਰੇਸ਼ਨ ਬਲੈਕ ਥੰਡਰ ਸਮੇਂ ਆਤਮ ਸਮਰਪਣ ਕਰਨ ਵਾਲੇ ੫੦ ਹੋਰ ਮਸ਼ਕੂਕ ਅਤਵਾਦੀਆਂ ਨੂੰ ਰਿਹਾ ਕਰਨ ਦਾ ਫੈਸਲਾ ਕੀਤਾਂ ਹੈ।

ਏਥੇ ਪੱਤਰਕਾਰਾਂ ਨਾਲ ਗਲਬਾਤ ਕਰਦਿਆਂ ਚਮਨ ਲਾਲ ਨੇ ਕਿਹਾ ਕਿ ਹੋਰ ਦਹਿਸ਼ਤਗਰਦਾਂ ਦੇ ਮਾਮਲਿਆਂ ਉਤੇ ਵੀ ਨਜ਼ਰਸਾਨੀ ਕੀਤੀ ਜਾਏਗੀ ਤੇ ਜਿਹਨਾਂ ਨੂੰ ਨਿਰਦੋਸ਼ ਪਾਇਆ ਗਿਆ, ਉਹਨਾਂ ਨੂੰ ਵੀ ਛੇਤੀ ਹੀ ਰਿਹਾ ਕਰ ਦਿਤਾ ਜਾਏਗਾ।

ਉਹਨਾਂ ਗੁਮਰਾਹ ਹੋਏ ਨੌਜਵਾਨਾਂ ਨੂੰ ਅਪੀਲ ਕੀਤੀ ਕਿ ਉਹ ਹਿੰਸਾ ਦਾ ਰਾਹ ਛਡਣ ਤੇ ਕੌਮੀ ਮੁਖ ਧਾਰਾ ਵਿਚ ਸ਼ਾਮਲ ਹੋ ਜਾਣ। ਉਹਨਾਂ ਨੂੰ ਆਪਣੇ ਹਥਿਆਰ ਨੇੜਲੇ ਪੁਲਸ ਥਾਣੇ ਵਿਚ ਜਮ੍ਹਾਂ ਕਰਾ ਦੇਣੇ ਚਾਹੀਦੇ ਹਨ। ਉਹਨਾਂ ਨੂੰ ਜਿੱਚ ਨਹੀਂ ਕੀਤਾ ਜਾਵੇਗਾ।

## ਨੋਬਲ ਇਨਾਮ ਲਈ ਬੇਨਜ਼ੀਰ ਦਾ ਨਾਂ ਤਜਵੀਜ਼

ਇਸਲਾਮਾਬਾਦ—ਵਿਸ਼ਵ ਦੇ ਸਭ ਤੋਂ ਉਘੇ ਇਨਾਮ ਨੋਬਲ ਇਨਾਮ ਲਈ ਨੋਬਲ ਇਨਾਮ ਕਮੇਟੀ ਨੇ ਇਸ ਸਾਲ ਦਿਤੇ ਜਾਣ ਵਾਲੇ ਇਨਾਮ ਲਈ ਬੇਨਜ਼ੀਰ ਭੁਟੋ ਦਾ ਨਾਂ ਵੀ ਨਜ਼ਰਸਾਨੀ ਲਈ ਰਖ ਲਿਆ ਹੈ। ਪਾਕਿਸਤਾਨ ਪੀਪਲਜ਼ ਪਾਰਟੀ ਦੇ ਸੂਚਨਾ ਅਤੇ ਪ੍ਰਚਾਰ ਵਿਭਾਗ ਨੇ ਦਸਿਆ ਕਿ ਬੇਨਜ਼ੀਰ ਭੁਟੋ ਦਾ ਨਾਂ ਫਿਲਪਾਈਨਜ਼ ਦੀ ਇਕ ਅਮਨ ਜਥੇਬੰਦੀ ''ਇੰਟਰਨੈਸ਼ਨਲ ਕਨਸਰਨ'' ਨੇ ਇਨਾਮ ਕਮੇਟੀ ਨੂੰ ਤਜਵੀਜ਼ ਕੀਤਾ।

# ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਸਮਾਗਮ



ਸਤਿਗੁਰੂ ਜੀ ਦੇ ਇਕ ਪਾਸੇ ਉਸਤਾਦ ਵਲਾਇਤ ਖਾਂ ਸਾਹਿਬ ਇਕ ਪਾਸੇ ਪੰਡਿਤ ਕਿਸ਼ਨ ਮਹਾਰਾਜ ਜੀ
ਪਿਛੇ ਸ੍ਰੀ ਰਾਜਨ ਮਿਸ਼ਰਾ ਅਤੇ ਸ੍ਰੀ ਐਲ. ਡੀ. ਪਰਦੇਸੀ



ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਸਤਾਦ ਵਲਾਇਤ ਖਾਂ । 'ਕੁਝ ਸੁਣੀਆਂ ਕੁਝ ਕਹੀਆਂ'

Registered No. PB/JL—253 MONTHLY WARIAM August—September 1988
Registered with the registerar of News Papers for India No. 26453/75

# ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਸਮਾਗਮ





ਸੰਗੀਤ ਸਮਾਗਮ ਦਾ ਇਕ ਬਿਹੰਗਮ ਦ੍ਰਿਸ਼

ਵਿਦਵਾਨ ਸਰੋਤੇ : ਸ੍ਰੀ ਜੁਗਿੰਦਰ ਬਾਵਰਾ, ਪੰਡਿਤ ਰਮਾਂ ਕਾਂਤ, ਉਸਤਾਦ, ਲਛਮਣ ਸਿੰਘ ਸੀਨ, ਸ: ਗੁਰਦਿਆਲ ਸਿੰਘ, ਮਨੂ ਕੁਮਾਰ ਸੀਨ ਆਦਿ ।

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ